


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ - ਫਰਵਰੀ 2021


ਕਿਸਾਨੀ ਅੰਦੋਲਨ (2)


ਡਾਰਵਿਨ ਦਾ ਪਰਿਵਾਰਕ ਵਿਰੋਧ (17)


ਸਮਾਜ ਅਤੇ ਬੁਢਾਪਾ (40)

₹20

ਜ਼ਿੰਦਗੀ ਦਾ ਕੋਈ ਰਿਮੋਟ ਨਹੀਂ, ਉੱਠੋ ਤੇ ਖ਼ੁਦ ਬਦਲੋ। ਹਾਲਾਤ ਬਦਲਦੇ ਨਹੀਂ ਬਦਲਣੇ ਪੈਂਦੇ ਹਨ।...ਰਾਹੁਲ ਸੰਕ੍ਰਤਯਾਨ

## ਕਿਸਾਨ

ਤੁਮ ਕਿਸਾਨੋ ਕੋ ਸੜਕੋਂ ਪੇ ਲੇ ਆਏ ਹੋ
ਔਰ ਯੇਹ ਸੈਲਾਬ ਹੈ
ਔਰ ਸੈਲਾਬ ਤਿਨਕੋ ਸੇ ਰੁਕਤੇ ਨਹੀਂ
ਯੇ ਜੋ ਸੜਕੋਂ ਪੇ ਹੈਂ
ਯੇ ਖੁਦਕੁਸ਼ੀ ਕਾ ਚਲਨ ਛੋੜ ਕਰ ਆਏ ਹੈਂ
ਬੇੜੀਆਂ ਪਾਓਂ ਕੀ ਤੋੜ ਕਰ ਆਏ ਹੈਂ।
ਸੌਂਧੀ[1] ਖੁਸ਼ਬੂ ਕੀ ਸਭ ਨੇ ਕਸਮ ਖਾਈ ਹੈਂ,
ਔਰ ਖੇਤੋਂ ਸੇ ਵਾਅਦਾ ਕੀਆ ਹੈ ਕਿ ਅਬ
ਜੀਤ ਹੋਗੀ ਤਭੀ ਲੌਟ ਕਰ ਜਾਏਂਗੇ
ਅਬ ਜੋ ਆ ਹੀ ਗਏ ਹੋ ਤੋਂ ਯੇ ਭੀ ਸੁਨੋ
ਝੂਠੇ ਵਾਅਦੋਂ ਸੇ ਯੇ ਟਲਨੇ ਵਾਲੇ ਨਹੀਂ
ਤੁਮ ਸੇ ਪਹਿਲੇ ਭੀ ਜ਼ਾਬਰ ਕਈ ਆਏ ਥੇ
ਤੁਮ ਸੇ ਪਹਿਲੇ ਭੀ ਸ਼ਾਤਿਰ ਕਈ ਆਏ ਥੇ
ਤੁਮ ਸੇ ਪਹਿਲੇ ਭੀ ਤਾਜ਼ਿਰ[2] ਕਈ ਆਏ ਥੇ
ਤੁਮ ਸੇ ਪਹਿਲੇ ਭੀ ਰਾਜਨ ਕਈ ਆਏ ਥੇ
ਜਿਨਕੀ ਕੋਸ਼ਿਸ਼ ਰਹੀ
ਸਾਰੇ ਖੇਤੋਂ ਕਾ ਕੁੰਦਨ ਬਿਨਾਂ ਦਾਮ ਕੇ
ਆਪਨੇ ਆਕਾਓਂ ਕੇ ਨਾਮ ਗਿਰਵੀ ਰੱਖੇਂ
ਉਨਕੀ ਕਿਸਮਤ ਮੇਂ ਭੀ ਹਾਰ ਹੀ ਹਾਰ ਥੀ
ਔਰ ਤੁਮਾਰਾ ਮੁਕੱਦਰ ਭੀ ਬਸ ਹਾਰ ਹੈ
ਤੁਮ ਜੋ ਗੱਦੀ ਪੇ ਬੈਠੇ ਖ਼ੁਦਾ ਬਨ ਗਏ
ਤੁਮਨੇ ਸੋਚਾ ਕਿ ਤੁਮ ਆਜ 'ਭਗਵਾਨ' ਹੋ
ਤੁਮਕੋ ਕਿਸਨੇ ਦੀਆ ਥਾ ਯੇ ਹੱਕ
ਖ਼ੂਨ ਸੇ ਸਭ ਕੀ ਕਿਸਮਤ ਲਿਖੇ ਔਰ ਲਿਖਤੇ ਰਹੋ
ਗਰ ਜਮੀਂ ਪਰ ਖ਼ੁਦਾ ਹੈ ਕਹੀਂ ਭੀ ਕੋਈ
ਤੋਂ ਵੋ ਦਹਿਕਾਨ[3] ਹੈ
ਹੈ ਵਹੀ ਦੇਵਤਾ ਵੋਹੀ ਭਗਵਾਨ ਹੈ
ਔਰ ਵਹੀ ਦੇਵਤਾ
ਅਪਨੇ ਖੇਤੋਂ ਕੇ ਮੰਦਿਰ ਕੀ ਦਹਿਲੀਜ਼ ਛੋੜ ਕਰ
ਆਜ ਸੜਕੋਂ ਪੇ ਹੈਂ
ਸਰ-ਬ-ਕਫ[4] ਆਪਨੇ ਹਾਥੋਂ ਮੇ ਪਰਚਮ ਲੀਏ
ਸਾਰੀ ਤਹਿਜ਼ੀਬ-ਏ-ਇੰਸਾਂ[5] ਕਾ ਵਾਰਿਸ ਹੈ ਜੋ
ਆਜ ਸੜਕੋਂ ਪੇ ਹੈ
ਹਾਕਮੋ ਜਾਨ ਲੋ, ਤਾਨਾਸ਼ਾਹੋ ਸੁਨੋ
ਆਪਨੀ ਕਿਸਮਤ ਲਿਖੇਗਾ ਵੋ ਸੜਕੋਂ ਪੇ ਅਬ
ਕਾਲੇ ਕਾਨੂੰਨ ਕਾ ਜੋ ਕਫ਼ਨ ਲਾਏ ਹੋ
ਧੱਜੀਆਂ ਉਸਕੀ ਬਿਖਰੀ ਹੈ ਚਾਰੋਂ ਤਰਫ਼
ਇੰਨ੍ਹੀ ਟੁਕੜੋਂ ਕੋ ਰੰਗ ਕਰ ਧਨਕ ਰੰਗ ਮੇਂ
ਆਨੇ ਵਾਲੇ ਜਮਾਨੇ ਕਾ ਇਤਿਹਾਸ ਬੀ
ਸ਼ਾਹਰਾਹੋਂ ਪੇ ਹੀ ਅਬ ਲਿਖਾ ਜਾਏਗਾ।
ਤੁਮ ਕਿਸਾਨੋਂ ਕੋ ਸੜਕੋਂ ਪੇ ਲੇ ਆਏ ਹੋ
ਔਰ ਯੇਹ ਸੈਲਾਬ ਹੈ
ਔਰ ਸੈਲਾਬ ਤਿਨਕੋ ਸੇ ਰੁਕਤੇ ਨਹੀਂ ।





- ਗੌਹਰ ਰਜ਼ਾ

1. ਇਤਰ, 2. ਵਪਾਰੀ, 3. ਪੇਂਡੂ, 4. ਮਰਨ ਦੀ ਇੱਛਾ ਰੱਖਣ ਵਾਲਾ, 5. ਮਨੁੱਖੀ ਸੱਭਿਅਤਾ

ਖ਼ੂਬਸੂਰਤ ਮੱਥੇ ਦਾ ਕੀ ਮਤਲਬ
ਜੇ ਇਸ ਪਿੱਛੇ ਖ਼ੂਬਸੂਰਤ ਦਿਮਾਗ਼
ਨਹੀਂ ਹੈ।
...ਪਲੈਖ਼ਾਨੋਵ


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ
98769 53561
ਰਾਮ ਸਵਰਨ ਲੱਖੇਵਾਲੀ
95010 06626
ਜਸਵੰਤ ਮੋਹਾਲੀ
98555 30721
ਪਾਲ ਬਾਗਪੁਰ
94173 13738

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ (94174 27538)

**ਸਰਵਰਕ** : ਹਰਪ੍ਰੀਤ 'ਰੂਬੀ'

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

# ਸੰਪਾਦਕੀ



ਜਦੋਂ ਤੱਕ ਸਾਹਿਤ ਦਾ ਕੰਮ ਸਿਰਫ਼ ਮਨਪ੍ਰਚਾਵਾ, ਲੋਰੀਆਂ ਦੇ ਕੇ ਸਵਾਉਣਾ, ਹੰਝੂ ਵਹਾ ਕੇ ਮਨ ਹੌਲਾ ਕਰਨਾ ਹੁੰਦਾ ਹੈ, ਉਦੋਂ ਤੱਕ ਉਹ ਇੱਕ 'ਦੀਵਾਨਾ' ਹੁੰਦਾ ਹੈ ਜਿਸਦਾ ਗਮ ਦੂਸਰੇ ਖਾਂਦੇ ਹਨ, ਪਰ ਅਸੀਂ ਸਾਹਿਤ ਨੂੰ ਸਿਰਫ ਮਨੋਰੰਜਨ ਨਹੀਂ ਸਮਝਦੇ, ਸਾਡੀ ਕਸੌਟੀ 'ਤੇ ਉਹ ਸਾਹਿਤ ਖ਼ਰ੍ਹਾ ਉਤਰੇਗਾ, ਜਿਸ ਵਿੱਚ ਉੱਚ ਦਰਜੇ ਦਾ ਚਿੰਤਨ ਹੋਵੇ, ਆਜ਼ਾਦੀ ਦੀ ਭਾਵਨਾ ਹੋਵੇ, ਸੁੰਦਰਤਾ ਦਾ ਸਾਰ ਹੋਵੇ, ਸਿਰਜਣਾਤਮਕ ਸ਼ਕਤੀ ਹੋਵੇ, ਜ਼ਿੰਦਗੀ ਦੀਆਂ ਸਚਾਈਆਂ ਦੀ ਰੌਸ਼ਨੀ ਹੋਵੇ, ਜੋ ਹਰ ਬੰਦੇ 'ਚ ਗਤੀ ਅਤੇ ਬੇਚੈਨੀ ਪੈਦਾ ਕਰੇ, ਸੌਣ ਨਾ ਦੇਵੇ ਕਿਉਂਕਿ ਹੁਣ ਹੋਰ ਜ਼ਿਆਦਾ ਸੌਣਾ ਮੌਤ ਦਾ ਲੱਛਣ ਹੈ। ਇਤਿਹਾਸਕ ਪਰਿਪੇਖ ਵਿੱਚ ਦੇਖਿਆ ਇਹ ਗੱਲ ਨਿੱਤਰ ਕੇ ਸਾਹਮਣੇ ਆ ਜਾਂਦੀ ਹੈ ਕਿ ਭਾਵੇਂ 1857 ਦੀ ਬਗਾਵਤ ਹੋਵੇ ਜਾਂ ਗ਼ਦਰ ਲਹਿਰ, ਕ੍ਰਾਂਤੀਕਾਰੀ ਅੰਦੋਲਨ ਜਾਂ ਕੋਈ ਹੋਰ ਲੋਕ-ਯੁੱਧ, ਲੋਕਾਂ ਅਤੇ ਜੋਕਾਂ ਦੀ ਜਮਾਤੀ ਲੜਾਈ ਵਿੱਚ ਲੋਕ ਸਾਹਿਤ ਨੇ ਹਮੇਸ਼ਾਂ ਉਸਾਰੂ ਰੋਲ ਅਦਾ ਕੀਤਾ ਹੈ, ਲੋਕਾਂ ਨੂੰ ਹਲੂਣਿਆ ਹੈ ਅਤੇ ਸੱਚ ਦੇ ਰਾਹ 'ਤੇ ਤੁਰਦਿਆਂ ਝੂਠ ਨੂੰ ਨੱਪਣ ਦਾ ਸਾਹਸ ਪ੍ਰਦਾਨ ਕੀਤਾ ਹੈ। 2020 ਦੇ ਪੂਰਨਤਾ- ਬਿੰਦੂ 'ਤੇ ਖੜ੍ਹਕੇ ਜਦ ਅਸੀਂ ਸਿਰਫ਼ ਇਸ ਵਰ੍ਹੇ 'ਤੇ ਹੀ ਨਹੀਂ, ਸਗੋਂ ਦਹਾਕਿਆਂ, ਸਦੀਆਂ ਪਿੱਛੇ ਨਿਗਾਹ ਮਾਰਦੇ ਹਾਂ ਤਾਂ ਪੀੜਤ ਲੋਕਾਈ ਦਾ ਦਰਦ, ਵੇਦਨਾ, ਪੀੜਾ ਸਾਨੂੰ ਧੁਰ ਅੰਦਰ ਤੱਕ ਝੰਜੋੜ ਜਾਂਦੀ ਹੈ ਅਤੇ ਸਾਡੇ ਜਿਹਨ ਅੰਦਰ ਅਨੇਕਾਂ ਸਵਾਲ ਤਰਥੱਲੀ ਮਚਾਉਂਦੇ ਹਨ। ਜਾਬਰ ਭਾਵੇਂ ਅੰਗਰੇਜ਼ ਸਾਮਰਾਜ ਹੋਵੇ, ਭਾਵੇਂ ਰਿਆਸਤੀ ਰਾਜੇ, ਜਾਂ ਫਿਰ ਸਾਮਰਾਜੀਆਂ-ਸਰਮਾਏਦਾਰਾਂ ਦੀਆਂ ਲੋਕ ਵਿਰੋਧੀ ਨੀਤੀਆਂ ਦੇ ਵਾਹਕ 1947 ਤੋਂ ਬਾਅਦ ਤਰ੍ਹਾਂ-ਤਰ੍ਹਾਂ ਦੇ ਰੰਗਾਂ 'ਚ ਲੋਕਤੰਤਰ ਦਾ ਡਮਰੂ ਫੜ੍ਹਕੇ ਚਿੱਟੀਆਂ ਟੋਪੀਆਂ ਅਤੇ ਭਗਵਿਆਂ ਦੇ ਵਣਜਾਰੇ, ਕੋਈ ਵੀ ਕਿਰਤੀ ਜਮਾਤ 'ਤੇ ਜਬਰ ਕਰਨ 'ਚ ਕਿਸੇ ਤੋਂ ਘੱਟ ਨਹੀਂ ਰਿਹਾ। ਬੀਤੇ ਕੁੱਝ ਸਾਲਾਂ ਤੋਂ ਫਾਸ਼ੀਵਾਦੀ ਹਾਕਮਾਂ ਨੇ ਤਾਂ ਇਸ ਜਬਰ ਦਾ ਹਰ ਹੱਦ-ਬੰਨਾ ਹੀ ਟਪਾ ਦਿੱਤਾ। ਇਸ ਬੀਤੇ ਵਰ੍ਹੇ ਕੋਰੋਨਾ ਦੀ ਆੜ 'ਚ ਕੀ ਨਹੀਂ ਜੋ ਲੋਕ ਵਿਰੋਧੀ ਦੇਸ਼ 'ਚ ਨਹੀਂ ਵਾਪਰਿਆ। ਖੇਤੀ ਕਾਨੂੰਨਾਂ ਅਤੇ ਕਿਰਤ ਕਾਨੂੰਨਾਂ 'ਚ ਸੋਧਾਂ ਨੇ ਤਾਂ ਹਾਕਮਾਂ ਦੇ ਚਿਹਰੇ ਦਾ ਹਰ ਨਕਾਬ ਹੀ ਉਤਾਰ ਦਿੱਤਾ। ਇਸ ਧੱਕੇ ਦੀ ਕੁੱਖ 'ਚੋਂ ਪੈਦਾ ਹੋਈ ਲੋਕ ਲਹਿਰ ਦਿੱਲੀ ਦੀਆਂ ਬਰੂਹਾਂ ਨੱਪੀ ਬੈਠੀ ਹੈ, ਉਸ ਦੇ ਗਰਭ 'ਚੋਂ ਪੈਦਾ ਹੋ ਰਹੇ ਨੇ ਉਹ ਗੀਤ, ਹਰ ਤਰ੍ਹਾਂ ਦਾ ਸਾਹਿਤ ਜੋ ਇਸ ਸੰਪਾਦਕੀ ਦੇ ਮੁੱਢ 'ਚ ਦਰਜ ਲੋਕ ਕਹਾਣੀਕਾਰ ਮੁਨਸ਼ੀ ਪ੍ਰੇਮ ਚੰਦ ਦੀਆਂ ਸਤਰਾਂ ਦੀ ਹੂ-ਬ-ਹੂ ਤਰਜਮਾਨੀ ਕਰਦਾ ਹੈ। ਜੇ ਸਾਹਿਤ ਲੋਕ-ਲਹਿਰਾਂ ਦੇ ਉਭਾਰ 'ਚ ਵਿਚਾਰਧਾਰਕ ਅਗਵਾਈ ਕਰਦਾ, ਤਾਂ ਜਨਤਕ ਯੁੱਧਾਂ 'ਚੋਂ ਉੱਚ ਕੋਟੀ ਦੇ ਸਾਹਿਤ ਦੀ ਸਿਰਜਣਾ ਵੀ ਅਟੱਲ ਹੈ। ਕਰੋਨਾ ਦੀ ਆੜ 'ਚ ਮਿਹਨਤਕਸ਼ ਲੋਕਾਂ 'ਤੇ ਹੋਇਆ ਜ਼ਬਰ ਖੁੱਸੇ ਰੋਜ਼ਗਾਰ, ਸਿੱਖਿਆ ਨੂੰ ਜਿੰਦਰਾ, ਹਜ਼ਾਰਾਂ ਮੀਲਾਂ ਦੇ ਪੈਦਲ ਪੈਂਡੇ, ਸੈਂਕੜੇ ਮਜ਼ਦੂਰਾਂ ਦੀਆਂ ਘਰ ਪੁੱਜਣ ਦੀ ਚਾਹਤ 'ਚ ਸਫ਼ਰ ਦੌਰਾਨ ਮੌਤਾਂ, ਜਨਤਕ ਥਾਂਵਾਂ 'ਤੇ ਮਾਂਵਾਂ ਵੱਲੋਂ ਬੱਚਿਆਂ ਨੂੰ ਜਨਮ, ਹਾਥਰਸ ਕਾਂਡ, ਬਸ ਬਹੁਤ ਹੈ...ਕੀ ਕੀ ਲਿਖਿਆ ਜਾਵੇ, ਇੱਕ ਸੰਵੇਦਨਸ਼ੀਲ ਵਿਅਕਤੀ ਦੇ ਹੰਝੂ ਰੁਕ ਨਹੀਂ ਸਕਦੇ। 2021 ਦੀ ਆਮਦ ਨੂੰ ਜੀ ਆਇਆਂ ਆਖਦਿਆਂ ਆਓ ਭਵਿੱਖ ਦੇ ਵਾਰਸੋ! ਚੇਤੰਨ ਹੋਈਏ-ਚੇਤੰਨ ਕਰੀਏ, ਸਮਾਜ 'ਚ ਵਿਗਿਆਨਕ ਵਿਚਾਰਾਂ ਦਾ ਛੱਟਾ ਦਿੰਦਿਆਂ ਹਰ ਉਸ ਸੰਘਰਸ਼ ਦਾ ਹਿੱਸਾ ਬਣੀਏ ਜੋ ਜਬਰ, ਬੇਇਨਸਾਫੀ, ਅਨਿਆ ਦੇ ਖਿਲਾਫ ਲੜ੍ਹਿਆ ਜਾਣਾ ਅਟੱਲ ਹੈ। ਜਬਰ ਸਿਖਰਾਂ 'ਤੇ ਹੈ, ਇਸਦੀ ਕੁੱਖ ਵਿੱਚੋਂ ਸੰਘਰਸ਼ ਪੈਦਾ ਹੋਣੇ ਹੀ ਹੋਣੇ ਨੇ। ਕਲਮਾਂ 'ਤੇ ਰੋਕਾਂ, ਜੇਲ੍ਹ ਬੰਦੀਆਂ, ਡਾਂਗਾਂ, ਅੱਥਰੂ ਗੈਸ ਦੇ ਗੋਲੇ, ਜਲ ਤੋਪਾਂ ਨਹੀਂ ਰੋਕ ਸਕਦੀਆਂ ਲੋਕ ਯੁੱਧਾਂ ਨੂੰ।

## ਤਤਕਰਾ


1. ਸੰਪਾਦਕੀ ...................... 1
2. ਕਿਸਾਨੀ ਅੰਦੋਲਨ ............. 2
3. ਖ਼ਬਰ ਹੈ ਕਿ .................... 6
4. ਜਿਉਂਦਾ ਸਾੜਿਆ ਵਿਗਿਆਨੀ ਬਰੂਨੋ ........... 7
5. ਕੇਸ ਰਿਪੋਰਟ ..................... 9
6. ਮੈਨੂੰ ਇਹ ਸੇਬ ਪਸੰਦ ਨੇ ....... 11
7. ਡਾਰਵਿਨ ਦਾ ਪਰਿਵਾਰਕ ਵਿਰੋਧ ........... 17
8. ਸੋਸ਼ਲ ਮੀਡੀਆ ਅਤੇ ਇੰਟਰਨੈੱਟ .................... 19
9. ਮਨੋਰੋਗ ਮਾਹਿਰ ਦੀ ਕਲਮ 'ਤੋਂ ..................... 23
10. ਪੈੜਾਂ ..................... 26-27
11. ਜੇਲ੍ਹਾਂ 'ਚ ਬੰਦ ਬੁੱਧੀਜੀਵੀ .................... 28
12. ਗੁਰੂਤਾ ਖਿੱਚ-ਕੀ ਸੱਚ ਕੀ ਕੱਚ .......................... 30
13. 'ਰਾਜ-ਧ੍ਰੋਹ' ਜ਼ੁਰਮ- ਪਿਛੋਕੜ ਅਤੇ ਵਰਤਮਾਨ ..... 33
14. ਪਗੜੀ ਸੰਭਾਲ ਜੱਟਾ .......... 37
15. ਬਾਲ ਪੰਨਾ ..................... 38
16. ਸਮਾਜ ਅਤੇ ਬੁਢਾਪਾ ......... 40
17. ਬੋਲ ਸਦੀਵੀਂ .................. 43
18. ਸ਼ੁਭ-ਅਸ਼ੁਭ ਦਾ ਭਰਮ ਜਾਲ .......................... 44
19. ਵਿਸ਼ੇਸ਼ ਰਿਪੋਰਟ ................ 45
20. ਰਾਹਾਂ ਦਾ ਆਗਾਜ਼ ਕਰਦੀਆਂ ਪੈੜ੍ਹਾਂ ..................... 47-47
21. ਪੇਸ਼ਕਦਮੀਆਂ ................. 49
22. ਪਾਠਕਾਂ ਦੇ ਖਤ ................ 51
23. ਆਖਰੀ ਪੰਨਾ .................. 52



**ਟਾਈਪ ਸੈਟਿੰਗ : ਹਰਪ੍ਰੀਤ ਰੂਬੀ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਕਿਸਾਨੀ ਅੰਦੋਲਨ



**ਹੇਮ ਰਾਜ ਸਟੈਨੋ**

ਅਸੀਂ ਜੁਲਾਈ-ਅਗਸਤ, 2020, ਦੇ ਅੰਕ 'ਚ ਵੀ ਲਿਖਿਆ ਸੀ ਕਿ ਕੇਂਦਰ ਸਰਕਾਰ ਵੱਲੋਂ ਪਾਸ ਕੀਤੇ ਤਿੰਨੇ ਖੇਤੀ ਕਾਨੂੰਨ ਕਿਸਾਨਾਂ ਨੂੰ ਉਜਾੜੇ ਦੇ ਰਾਹ ਪਾਉਣਗੇ। ਅੱਜ ਫਿਰ ਅਸੀਂ ਇਸ ਸਬੰਧੀ ਕੁੱਝ ਹੋਰ ਗੱਲਾਂ ਸਾਂਝੀਆਂ ਕਰਨ ਜਾ ਰਹੇ ਹਾਂ।

ਕੇਂਦਰ ਦੀ ਭਾਜਪਾਈ ਸਰਕਾਰ ਵੱਲੋਂ ਲਾਗੂ ਕੀਤੇ ਜਾਣ ਵਾਲੇ ਤਿੰਨ ਖੇਤੀ ਉਜਾੜੂ ਕਾਨੂੰਨਾਂ, ਬਿਜਲੀ ਕਾਨੂੰਨ, 2020 ਅਤੇ ਵਾਤਾਵਰਣ ਸਬੰਧੀ ਪਰਾਲੀ ਜਲਾਉਣ ਵਾਲੇ ਨੂੰ ਇੱਕ ਕਰੋੜ ਜੁਰਮਾਨਾ ਅਤੇ ਪੰਜ ਸਾਲ ਦੀ ਸਜ਼ਾ ਵਾਲੇ ਕਾਨੂੰਨ ਰੱਦ ਕਰਾਉਣ ਲਈ ਕਿਸਾਨ ਕੜਾਕੇ ਦੀ ਸਰਦੀ 'ਚ ਦਿੱਲੀ ਦੀਆਂ ਸੜਕਾਂ 'ਤੇ ਬੈਠੇ ਹੋਏ ਹਨ। ਕੇਂਦਰ ਸਰਕਾਰ ਨਾਲ ਕਈ ਵਾਰ ਗੱਲਬਾਤ ਹੋ ਚੁੱਕੀ ਹੈ, ਪਰ ਹਾਲੇ ਹੱਲ ਕੋਈ ਨਹੀਂ ਨਿਕਲਿਆ। ਗੱਲਬਾਤ ਲਈ ਕਿਸਾਨ ਸੱਦ ਲਏ ਜਾਂਦੇ ਹਨ ਪਰ ਦੂਸਰੇ ਹੀ ਦਿਨ ਕਿਸੇ ਨਾ ਕਿਸੇ ਮੰਤਰੀ ਦਾ ਬਿਆਨ ਆ ਜਾਂਦਾ ਹੈ ਕਿ ਕਾਨੂੰਨ ਰੱਦ ਨਹੀਂ ਹੋਣਗੇ ਭਾਵ ਪਰਨਾਲਾ ਉੱਥੇ ਦਾ ਉੱਥੇ। ਇਹ ਗੱਲਬਾਤ ਨਾ ਹੋਈ, ਇਹ ਤਾਂ ਕਿਸਾਨਾਂ ਦੀ ਨਬਜ਼ ਟੋਹਣ ਜਾਂ ਇਸੇ ਤਰ੍ਹਾਂ ਲਮਕਾਈ ਰੱਖਕੇ ਕਿਸਾਨਾਂ ਨੂੰ ਅਕਾਉਣ-ਥਕਾਉਣ-ਵਰਗਲਾਉਣ-ਭਟਕਾਉਣ ਆਦਿ ਦੀ ਕੁਟਿਲ ਨੀਤੀ ਹੋਈ। ਇਹੀ ਨਹੀਂ ਕਦੇ ਕਿਸਾਨ ਅੰਦੋਲਨ ਪਿੱਛੇ ਪਾਕਿਸਤਾਨ-ਚੀਨ ਦਾ ਹੱਥ ਕਿਹਾ ਜਾਂਦਾ ਹੈ, ਕਦੇ ਨਕਸਲੀਆਂ ਦਾ, ਕਦੇ ਖਾਲਿਸਤਾਨੀਆਂ ਦਾ ਅਤੇ ਕਿੰਨਾ ਕੁੱਝ ਹੋਰ। ਪਰ ਕਿਸਾਨ ਆਪਣੇ ਅੰਦੋਲਨ 'ਤੇ ਪੂਰੇ ਜ਼ੋਸ-ਓ-ਖਰੋਸ਼ ਨਾਲ ਕਾਇਮ ਹਨ। ਸਮੁੱਚੇ ਦੇਸ਼ ਵਿੱਚੋਂ, ਜਿੱਥੋਂ ਦੇ ਕਿਸਾਨ ਪਹਿਲਾਂ ਨਹੀਂ ਆਏ ਸਨ, ਉਹ ਵੀ ਹੁਣ ਦਿੱਲੀ ਵੱਲ ਨੂੰ ਕੂਚ ਕਰ ਰਹੇ ਹਨ। ਇਸ ਤਰ੍ਹਾਂ ਇਹ ਕਿਸਾਨ ਅਦੋਲਨ ਦੇਸ਼-ਵਿਆਪੀ ਬਣ ਗਿਆ ਹੈ। ਇਸ ਅੰਦੋਲਨ ਵਿੱਚ ਵਪਾਰੀ, ਮੁਲਾਜ਼ਮ, ਮਜ਼ਦੂਰ, ਇਸਤਰੀ ਵਰਗ, ਵਿਦਿਆਰਥੀ ਅਤੇ ਹੋਰ ਸਭ ਤਬਕੇ ਸ਼ਾਮਲ ਹੋ ਰਹੇ ਹਨ। ਵੱਖੋ-ਵੱਖਰੇ ਐਵਾਰਡੀਆਂ ਵੱਲੋਂ ਆਪਣੇ ਐਵਾਰਡ ਵਾਪਸ ਕੀਤੇ ਜਾ ਰਹੇ ਹਨ। ਡੀ.ਆਈ.ਜੀ. ਪੱਧਰ ਦੇ ਇੱਕ ਅਧਿਕਾਰੀ ਨੇ ਤਾਂ ਸਰਵਿਸ ਤੋਂ ਹੀ ਅਸਤੀਫਾ ਦੇ ਦਿੱਤਾ ਹੈ। ਸੋ ਇਹ ਕਿਸਾਨ ਅੰਦੋਲਨ ਤੋਂ ਵੀ ਅੱਗੇ ਵਧਦਿਆਂ ਇੱਕ ਲੋਕ ਅੰਦਲਨ ਬਣ ਗਿਆ ਹੈ।

ਇਹੀ ਨਹੀਂ ਕਿ ਭਾਜਪਾ ਨਾਲ ਅਸਬੰਧਤ ਕਿਸਾਨ ਜਥੇਬੰਦੀਆਂ ਹੀ ਇਨ੍ਹਾਂ ਕਾਨੂੰਨਾਂ ਨੂੰ ਕਾਲੇ ਕਾਨੂੰਨ ਕਹਿ ਰਹੀਆਂ ਹਨ ਬਲਕਿ ਭਾਜਪਾ ਦਾ ਭਾਰਤੀ ਕਿਸਾਨ ਸੰਘ ਵੀ ਇਨ੍ਹਾਂ ਕਾਨੂੰਨਾਂ ਦੀ ਨਿੰਦਿਆ ਕਰ ਰਿਹਾ ਹੈ।

ਭਾਜਪਾ ਨਾਲ ਸਬੰਧਤ ਪਰਿਵਾਰ ਦੇ ਭਾਰਤੀ ਕਿਸਾਨ ਸੰਘ ਦੇ ਜਨਰਲ ਸਕੱਤਰ ਬਦਰੀ ਨਰਾਇਣ ਚੌਧਰੀ ਨੇ ਕਿਹਾ ਹੈ ਕਿ ਉਨ੍ਹਾਂ ਨੇ ਆਪਣਾ ਇਤਰਾਜ਼ ਸਰਕਾਰ ਕੋਲ ਰੱਖ ਦਿੱਤਾ ਸੀ। ਉਨ੍ਹਾਂ ਕਿਹਾ ''ਕਿਸਾਨਾਂ ਨੂੰ 22000 ਮੰਡੀਆਂ ਦੀ ਹੋਰ ਲੋੜ ਸੀ। ਕੇਂਦਰੀ ਬੱਜਟ ਵਿਚ ਇਸ ਬਾਰੇ ਗੱਲ ਵੀ ਕੀਤੀ ਗਈ, ਪਰ ਫਿਰ ਪਾਸਾ ਹੀ ਪਲਟ ਗਿਆ ਤੇ ਮੰਡੀਆਂ ਖਤਮ ਕਰਨ ਵਾਲੇ ਪਾਸੇ ਚੱਲ ਪਏ। ਕਿਸਾਨ ਨੂੰ ਕਿਸੇ ਵੀ ਮੰਡੀ ਵਿਚ ਫਸਲ ਵੇਚਣ ਦੀ ਆਜ਼ਾਦੀ ਦੇਣ ਦੀ ਦਲੀਲ ਬੇਮਾਇਨੇ ਹੈ ਕਿਉਂਕਿ ਪਹਿਲਾਂ ਵੀ ਕਿਸਾਨ ਦੇਸ਼ ਦੀ ਕਿਸੇ ਵੀ ਮੰਡੀ ਵਿੱਚ ਫਸਲ ਵੇਚ ਸਕਦਾ ਸੀ। ਕਿਸਾਨ ਨੂੰ ਲਾਭਕਾਰੀ ਮੁੱਲ ਮਿਲੇਗਾ, ਇਸ ਦੀ ਗਰੰਟੀ ਕਿਉਂ ਨਹੀਂ ਕੀਤੀ ਗਈ ਹੈ।...ਐਮ.ਐਸ.ਪੀ. (ਘੱਟੋ-ਘੱਟ ਸਮਰਥਨ ਮੁੱਲ-ਲੇਖਕ) ਯਕੀਨੀ ਬਣਾਉਣ ਲਈ ਅਲੱਗ ਤੋਂ ਕਾਨੂੰਨ ਜ਼ਰੂਰੀ ਹੈ।...ਖੇਤੀ ਮੰਤਰੀ ਦਾ ਖੇਤੀ ਨਾਲ ਕੋਈ ਲਾਗਾ ਦੇਗਾ ਹੀ ਨਹੀਂ ਹੈ। ਜਿਸ ਬੰਦੇ ਨੂੰ ਖੇਤੀ-ਕਿਸਾਨੀ ਦੀਆਂ ਸਮੱਸਿਆਵਾਂ ਬਾਰੇ ਕੋਈ ਜਾਣਕਾਰੀ ਹੀ ਨਾ ਹੋਵੇ, ਉਸਨੂੰ ਮੰਤਰਾਲਾ ਦੇਣਾ ਆਪਣੇ ਆਪ ਵਿੱਚ ਹੀ ਗਲਤ ਹੈ।''

> ਹਕੂਮਤ ਕਹਿ ਰਹੀ ਹੈ ਕਿ ਕਿਸਾਨ ਅਤੇ ਦੇਸ਼ ਦੇ ਲੋਕ ਉਨ੍ਹਾਂ ਦੇ ਕਹਿਣ 'ਤੇ ਹੀ ਵਿਸ਼ਵਾਸ ਕਰ ਲੈਣ। ਭਲਾਂ ਇਸ ਹਕੂਮਤ ਨੂੰ ਪੁੱਛੇ ਕਿ ਤੁਹਾਡੇ 'ਤੇ ਵਿਸ਼ਵਾਸ ਕਿਵੇਂ ਕੀਤਾ ਜਾਵੇ? ਤੁਸੀਂ ਤਾਂ ਕਾਲਾ ਧਨ ਕੱਢਕੇ ਹਰ ਖਾਤੇ 'ਚ 15-15 ਲੱਖ ਪਾਉਣ ਦਾ ਵਾਅਦਾ ਕੀਤਾ ਸੀ, ਪਰ ਇਹ ਹੋਇਆ ਨਹੀਂ। ਤੁਸੀਂ 2 ਕਰੋੜ ਨੌਕਰੀਆਂ ਹਰ ਸਾਲ ਦੇਣ ਦਾ ਵਾਅਦਾ ਕੀਤਾ ਸੀ ਪਰ ਨੌਕਰੀਆਂ ਦੇਣ ਦੇ ਉਲਟ ਤੁਹਾਡਾ ਸਾਰਾ ਜ਼ੋਰ ਸਭ ਕੁੱਝ ਪ੍ਰਾਈਵੇਟ ਹੱਥਾਂ 'ਚ ਦੇਣ 'ਤੇ ਲੱਗਿਆ ਹੋਇਆ। ਹਕੂਮਤੇ, ਤੁਹਾਡੇ ਕਿਹੜੇ ਵਾਅਦੇ ਹਨ ਜੋ ਵਫਾ ਹੋਏ ਹਨ ਜਿਸ ਕਰਕੇ ਤੁਹਾਡੇ ਕਹੇ 'ਤੇ ਵਿਸ਼ਵਾਸ ਕੀਤਾ ਜਾ ਸਕੇ?

ਇਸ ਸਥਿਤੀ 'ਤੇ ਇੱਕ ਲਤੀਫਾ ਢੁੱਕਦਾ ਹੈ। ਉਹ ਲਤੀਫਾ ਇਉਂ ਹੈ ਕਿ ਕੋਈ ਉਮੀਦਵਾਰ ਖੇਤੀਬਾੜੀ ਇੰਸਪੈਕਟਰ

ਵਾਸਤੇ ਇੰਟਰਵਿਊ ਦੇਣ ਗਿਆ। ਉਸਨੂੰ ਇੰਟਰਵਿਊ ਲੈਣ ਵਾਲੇ ਨੇ ਸਵਾਲ ਕੀਤਾ ਕਿ ਉਹ ਦੱਸੇ ਕਿ ਇੱਕ ਏਕੜ 'ਚ ਛੋਲਿਆਂ ਦਾ ਬੀਜ ਕਿੰਨਾ ਪਵੇਗਾ। ਇੰਟਰਵਿਊ ਦੇਣ ਵਾਲੇ ਨੇ ਉਸ ਅਧਿਕਾਰੀ ਨੂੰ ਹੀ ਮੋੜਵੇਂ ਰੂਪ 'ਚ ਪੁੱਛਿਆ ਕਿ ਤੁਸੀਂ ਇਹ ਦੱਸੋ ਕਿ ਛੋਲੇ ਸਾਬਤੇ ਬੀਜਣੇ ਹਨ ਕਿ ਦਲੇ ਹੋਏ। ਉਸ ਵਿਦਿਆਰਥੀ ਨੂੰ ਇਹ ਵੀ ਨਹੀਂ ਪਤਾ ਸੀ ਕਿ ਦਲੇ ਹੋਏ ਛੋਲੇ ਉਗਦੇ ਨਹੀਂ ਹੁੰਦੇ। ਬਸ ਸਾਡੇ ਕੇਂਦਰੀ ਖੇਤੀ ਮੰਤਰੀ ਦਾ ਹਾਲ ਕੁੱਝ ਇਸ ਤਰ੍ਹਾਂ ਦਾ ਹੀ ਹੈ।

ਪਾਸ ਕੀਤੇ ਗਏ ਕਾਨੂੰਨਾਂ ਬਾਰੇ ਕੇਂਦਰੀ ਹਾਕਮਾਂ ਦੀਆਂ ਦਲੀਲਾਂ ਵੀ ਬੜੀਆਂ ਅਜੀਬੋ-ਗਰੀਬ ਹਨ। ਪਹਿਲਾਂ ਤਾਂ ਪੂਰੇ ਜ਼ੋਰ ਨਾਲ ਕਿਹਾ ਜਾ ਰਿਹਾ ਸੀ ਕਿ ਇਹ ਕਾਨੂੰਨ ਖੇਤੀ ਲਈ ਕਿਸਾਨਾਂ ਦੇ ਹਿਤ ਵਿੱਚ ਹਨ ਅਤੇ ਸਾਰੇ ਹੀ ਪੂਰੇ ਦੇ ਪੂਰੇ ਠੀਕ ਹਨ, ਅਸਲ 'ਚ ਕਿਸਾਨ ਭੁਲੇਖੇ ਵਿੱਚ ਹਨ। ਉਨ੍ਹਾਂ ਨੂੰ ਕਾਨੂੰਨਾਂ ਬਾਰੇ ਕੋਈ ਸਮਝ ਨਹੀਂ ਹੈ ਭਾਵ ਪ੍ਰਧਾਨ ਮੰਤਰੀ ਤੋਂ ਲੈ ਕੇ ਮੰਤਰੀਆਂ ਦਾ ਸਾਰਾ ਲਾਣਾ ਕਿਸਾਨ ਨੂੰ ਅਨਪੜ੍ਹ ਤੇ ਗੰਵਾਰ ਵਜੋਂ ਹੀ ਪੇਸ਼ ਕਰਦਾ ਰਿਹਾ। ਪਰ ਜਦੋਂ ਕੇਂਦਰ ਨਾਲ ਗੱਲਬਾਤ ਹੋਈ ਤਾਂ ਕਿਸਾਨ ਆਗੂਆਂ ਨੇ ਸਾਰੇ ਕਾਨੂੰਨਾਂ 'ਤੇ ਵਿਸਥਾਰ ਸਾਹਿਤ ਅਤੇ ਦਲੀਲ ਨਾਲ ਸਾਬਤ ਕਰ ਦਿੱਤਾ ਕਿ ਉਹ ਉਹੋ-ਜਿਹੇ ਨਹੀਂ ਜਿਵੇਂ ਕੇਂਦਰ ਉਨ੍ਹਾਂ ਨੂੰ ਪੇਸ਼ ਕਰ ਰਿਹਾ ਹੈ, ਉਨ੍ਹਾਂ ਨੂੰ ਕਾਨੂੰਨਾਂ ਦੀ ਡੂੰਘੀ ਸਮਝ ਹੈ। ਫਿਰ ਨਿੰਮੋਝਾਣੇ ਹੋਏ ਉਹੀ ਕੇਂਦਰੀ ਮੰਤਰੀ ਕਹਿਣ ਲੱਗ ਪਏ ਕਿ ਇਨ੍ਹਾਂ (ਕਾਨੂੰਨਾਂ) ਵਿੱਚ ਸੋਧਾਂ ਕੀਤੀਆਂ ਜਾ ਸਕਦੀਆਂ ਹਨ,ਪਰ ਕਾਨੂੰਨ ਰੱਦ ਨਹੀਂ ਹੋ ਸਕਦੇ। ਇਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੋਵੇ ਕਿ ਜੇਕਰ ਕਾਨੂੰਨ ਠੀਕ ਹਨ ਤਾਂ ਫਿਰ ਸੋਧਾਂ ਕਰਨ ਦਾ ਸੁਆਲ ਕਿਉਂ ਪੈਦਾ ਹੋਇਆ? ਇਹ ਸੋਧਾਂ ਵਾਲਾ ਇਸ਼ਾਰਾ ਭਾਵੇਂ ਛੋਟਾ ਹੀ ਹੈ ਪਰ ਇਸਤੋਂ ਇਹ ਪਤਾ ਤਾਂ ਚੱਲ ਹੀ ਜਾਂਦਾ ਹੈ ਕਿ ਕਿਸਾਨਾਂ ਦੀਆਂ ਸ਼ੰਕਾਵਾਂ ਗਲਤ ਨਹੀਂ ਬਲਕਿ ਠੀਕ ਹਨ, ਕਿਤੇ ਨਾ ਕਿਤੇ ਗੜਬੜ-ਘੁਟਾਲਾ ਜ਼ਰੂਰ ਹੈ। ਇਹੀ ਨਹੀਂ ਬਲਕਿ ਕੇਂਦਰੀ ਖੇਤੀਬਾੜੀ ਮੰਤਰੀ ਨਰਿੰਦਰ ਤੋਮਰ ਦਾ ਬਿਆਨ ਤਾਂ ਕੇਂਦਰ ਦੇ ਮਨਸੂਬਿਆਂ ਦੀ ਪੋਲ ਹੀ ਖੋਲ੍ਹ ਦਿੰਦਾ ਹੈ ਜਦੋਂ ਉਹ ਬਿਆਨ ਦਿੰਦਾ ਕਹਿੰਦਾ ਹੈ ਕਿ ਕਾਰਪੋਰੇਟਾਂ ਵੱਲੋਂ ਖੇਤੀ ਵਿੱਚ ਨਿਵੇਸ਼ ਦਾ ਰਾਹ ਖੋਲਣ ਵਾਸਤੇ ਇਹ ਕਾਨੂੰਨ ਬਣਾਏ ਹਨ। ਚਲੋ ਖੈਰ.....।

ਕਿਸਾਨ ਆਗੂਆਂ ਨੇ ਠੋਕਵੀਂ ਦਲੀਲ-ਬਾਜ਼ੀ ਰਾਹੀਂ ਕੇਂਦਰੀ ਮੰਤਰੀਆਂ ਨੂੰ ਜਵਾਬ ਦੇ ਦਿੱਤਾ ਹੈ ਪਰ ਪ੍ਰਧਾਨ ਮੰਤਰੀ ਅਜੇ ਵੀ ਉਹੀ ਰਾਗ ਅਲਾਪੀ ਜਾ ਰਿਹਾ ਹੈ ਕਿ ਯੇਹ ਕਾਨੂੰਨ ਕਿਸਾਨੋਂ ਕੇ ਹਿਤ ਮੇਂ ਹੈ, ਉਨਕੋ ਖੁਸ਼ਹਾਲ ਕਰ ਦੇਂਗੇ। ਚਲੋ ਬਿਆਨ ਹੀ ਦੇਣਾ ਹੈ, ਦੇਈ ਜਾਵੇ। ਕਿਸਾਨ ਉਸਦੇ ਬਿਆਨ ਨਾਲ ਗੁੰਮਰਾਹ ਨਹੀਂ ਹੋਣਗੇ।

ਸੰਨ 1966 ਵਿੱਚ ਡਾ.ਸਵਾਮੀਨਾਥਨ ਖੋਜ ਫਾਊਂਡੇਸ਼ਨ ਨੇ ਇੱਕ ਕਾਨਫਰੰਸ ਕਰਵਾਈ ਸੀ, ਜਿਸ ਵਿੱਚ ਸੰਸਾਰ ਬੈਂਕ ਦੇ ਟਿਕਾਊ(Sustainable)ਵਿਕਾਸ ਦੇ ਮਾਮਲੇ ਵਿੱਚ ਉਪ-ਮੁਖੀ ਡਾ.ਇਸਮਾਇਲ ਨੇ ਕਿਹਾ ਸੀ ਕਿ ਅਗਲੇ ਚਾਲੀ ਸਾਲਾਂ ਵਿੱਚ ਇੰਗਲੈਂਡ, ਫਰਾਂਸ ਅਤੇ ਜਰਮਨੀ ਦੀ ਆਬਾਦੀ ਤੋਂ ਦੁੱਗਣੀ ਆਬਾਦੀ ਭਾਰਤ ਦੇ ਪਿੰਡਾਂ ਵਿੱਚੋਂ ਸ਼ਹਿਰਾਂ ਵਿੱਚ ਤਬਦੀਲ ਹੋ ਜਾਵੇਗੀ। ਉਦੋਂ ਫਰਾਂਸ, ਇੰਗਲੈਂਡ ਅਤੇ ਜਰਮਨੀ ਦੀ ਆਬਾਦੀ 20 ਕਰੋੜ ਸੀ। ਇਸ ਦਾ ਭਾਵ ਇਹ ਸੀ ਕਿ ਚਾਲੀ ਕਰੋੜ ਲੋਕਾਂ ਦੇ ਪਿੰਡਾਂ ਤੋਂ ਸ਼ਹਿਰਾਂ ਵੱਲ ਜਾਣ ਦਾ (ਅਸਲ 'ਚ ਭੇਜਣ ਦਾ) ਟੀਚਾ ਸੀ। ਇਸ ਸਬੰਧੀ ਉੱਘੇ ਅਰਥ-ਸ਼ਾਸ਼ਤਰੀ ਪੀ.ਸਾਈਂ ਨਾਥ ਕਹਿੰਦੇ ਹਨ ਕਿ ਉਦੋਂ ਇਹ ਚਿਤਾਵਨੀ ਲੱਗਦੀ ਸੀ ਪਰ ਬਾਅਦ ਵਿੱਚ ਪਤਾ ਲੱਗਿਆ ਕਿ ਇਹ ਇੱਕ ਵਿਉਂਤ (Design) ਦਾ ਹਿੱਸਾ ਸੀ। ਕਿਉਂਕਿ ਅੱਜ ਇਹ ਲਿਆਂਦੇ ਖੇਤੀ ਕਾਨੂੰਨ ਬਿਲਕੁਲ ਉਸ ਵਿਉਂਤ ਨੂੰ ਲਾਗੂ ਕਰ ਰਹੇ ਹਨ। ਕਿਸਾਨਾਂ ਨੂੰ ਖੇਤੀ 'ਚੋਂ ਕੱਢਕੇ ਸ਼ਹਿਰਾਂ ਦੀਆਂ ਝੁੱਗੀਆਂ-ਝੌਂਪੜੀਆਂ 'ਚ ਰਹਿਣ ਲਈ ਮਜ਼ਬੂਰ ਕਰਨ ਵੱਲ ਲਿਜਾਣ ਵਾਲੇ।

ਕੇਂਦਰੀ ਹਾਕਮ ਕੰਟਰੈਕਟ ਫਾਰਮਿੰਗ ਨੂੰ ਬੜਾ ਲਿਸ਼ਕਾ-ਪੁਸ਼ਕਾਕੇ ਪੇਸ਼ ਕਰ ਰਹੇ ਹਨ। ਪਹਿਲਾਂ ਇਹ ਜਾਣ ਲਈਏ ਕਿ ਕੰਟਰੈਕਟ ਫਾਰਮਿੰਗ (ਠੇਕਾ ਖੇਤੀ) ਕੀ ਹੁੰਦੀ ਹੈ? ਇਸ ਤਹਿਤ ਕੋਈ ਕੰਪਨੀ ਕੋਈ ਵਿਸ਼ੇਸ਼ ਫਸਲ ਬੀਜਣ ਦਾ ਠੇਕਾ ਕਰਦੀ ਹੈ। ਇਸ ਕੰਪਨੀ ਦੀ ਸ਼ਰਤ ਹੁੰਦੀ ਹੈ ਕਿ ਕਿਸਾਨ, ਕੰਪਨੀ ਵੱਲੋਂ ਸਪਲਾਈ ਕੀਤੇ ਬੀਜ, ਕੰਪਨੀ ਵੱਲੋਂ ਸਪਲਾਈ ਅਤੇ ਨਿਰਦੇਸ਼ਾਂ ਅਨੁਸਾਰ ਖਾਦ ਅਤੇ ਦਵਾਈਆਂ ਦੀ ਵਰਤੋਂ ਕਰੇਗਾ। ਇਸਦੇ ਬਦਲੇ ਵਜੋਂ ਕੰਪਨੀ ਇਕ ਨਿਸ਼ਚਿਤ ਮੁੱਲ 'ਤੇ ਉਸ ਕਿਸਾਨ ਦੀ ਉਸ ਫਸਲ ਦੀ ਪੈਦਾਵਾਰ ਖਰੀਦਣ ਦਾ ਵਚਨ ਦਿੰਦੀ ਹੈ।

ਪੰਜਾਬੀ 'ਚ ਇੱਕ ਕਹਾਵਤ ਹੈ ਕਿ ਅਜ਼ਮਾਏ ਨੂੰ ਅਜ਼ਮਾਉਣਾ ਬੇਵਕੂਫੀ ਹੁੰਦੀ ਹੈ। ਇਸ ਕਹਾਵਤ ਅਨੁਸਾਰ ਕੰਟਰੈਕਟ ਫਾਰਮਿੰਗ ਦੇ ਅਮਲ ਨੂੰ ਦੇਖਦੇ ਹਾਂ। ਇਸਦੀ ਮਿਸਾਲ ਲਵੋ। ਪੈਪਸੀ ਅਤੇ ਨਿੱਜਰ ਫੂਡਜ਼ ਨੇ ਠੇਕੇ 'ਤੇ ਟਮਾਟਰ ਬਿਜਾਏ ਸਨ, ਪਰ ਖਰੀਦਣ ਤੋਂ ਇਹ ਕਹਿਕੇ ਇਨਕਾਰ ਕਰ ਦਿੱਤਾ ਕਿ ਟਮਾਟਰ ਨਿਸ਼ਚਿਤ ਕੁਆਲਿਟੀ ਦੇ ਨਹੀਂ ਹਨ। ਇਸੇ ਤਰ੍ਹਾਂ ਸੰਗਰੂਰ ਜ਼ਿਲ੍ਹੇ ਵਿੱਚ ਪੈਪਸੀ ਵੱਲੋਂ ਬਿਜਾਈ ਲਸਣ ਦਾ ਵੀ ਇਹੀ ਹਸ਼ਰ ਹੋਇਆ ਸੀ। ਇਨ੍ਹਾਂ ਨੂੰ ਕੋਈ ਨਹੀਂ ਪੁੱਛ ਸਕਿਆ ਕਿ ਤੁਹਾਡੇ ਬੀਜ, ਤੁਹਾਡੀਆਂ ਦਵਾਈਆਂ ਅਤੇ ਤੁਹਾਡੀ ਹੀ ਖਾਦ, ਤੁਹਾਡੇ ਹੀ ਨਿਰਦੇਸ਼, ਫਿਰ ਜੇ ਕੁਆਲਟੀ ਠੀਕ ਪੱਧਰ ਦੀ ਨਹੀਂ ਤਾਂ ਇਸ ਵਿੱਚ ਕਿਸਾਨ ਦਾ ਕੀ ਕਸੂਰ?

ਹੁਣ ਤਾਂ ਕੇਂਦਰ ਸਰਕਾਰ ਨੇ ਕੰਟਰੈਕਟ ਫਾਰਮਿੰਗ

ਕਰਵਾਉਣ ਵਾਲੇ ਕਾਰਪੋਰੇਟ ਘਰਾਣਿਆਂ ਨੂੰ ਕੁੱਝ ਵੀ ਕਰੀ ਜਾਣ ਦੀਆਂ ਕਾਨੂੰਨੀ ਛੋਟਾਂ ਹੀ ਦੇ ਦਿੱਤੀਆਂ ਹਨ। ਉਹ ਕਿਵੇਂ ? ਉਹ ਇਉਂ ਕਿ ਇਨ੍ਹਾਂ ਕਾਨੂੰਨਾਂ ਵਿਚ ਹੀ ਇਹ ਕਿਹਾ ਗਿਆ ਹੈ ਕਿ ਨੇਕ ਨੀਤੀ (Good faith) ਨਾਲ ਕੀਤੇ ਕਿਸੇ ਵੀ ਕੰਮ ਲਈ ਕੀਤੇ ਗਏ ਕੰਮ ਅਤੇ ਭਵਿੱਖ ਵਿੱਚ ਕੇਂਦਰ, ਰਾਜ ਜਾਂ ਕਿਸੇ ਹੋਰ ਅਧਿਕਾਰੀ ’ਤੇ ਕੋਈ ਕੇਸ ਨਹੀਂ ਚਲਾਇਆ ਜਾ ਸਕੇਗਾ। ਹੋਰ ਦਾ ਮਤਲਬ ਕਾਰਪੋਰੇਟ ਕੰਪਨੀਆਂ ਦੇ ਕਰਿੰਦਿਆਂ ਨਾਲ ਸਬੰਧਤ ਹੈ। ਇਸ ਨਾਲ ਕਾਰਜਪਾਲਿਕਾ ਦੇ ਅਧਿਕਾਰੀ ਜੱਜ ਬਣਾ ਦਿੱਤੇ ਗਏ ਹਨ। ਠੇਕਾ ਖੇਤੀ ਕਰਵਾਉਣ ਵਾਲੇ ਤਾਂ ਪਹਿਲਾਂ ਹੀ ਕਿਸਾਨਾਂ ਨੂੰ ਨੇੜੇ ਨਹੀਂ ਫਟਕਣ ਦਿੰਦੇ ਸਨ, ਹੁਣ ਤਾਂ ਕਾਨੂੰਨੀ ਤੌਰ ’ਤੇ ਹੀ ਆਜ਼ਾਦ ਕਰ ਦਿੱਤੇ ਗਏ ਹਨ। ਭਾਵ ਉਹ ਜੋ ਅਤੇ ਜਿੰਨਾ ਮਰਜ਼ੀ ਲੁੱਟੀ ਜਾਣ, ਉਸ ਦੇ ਸਾਰੇ ਕੰਮ ਨੂੰ ਨੇਕ ਨੀਤੀ ਕਹਿਕੇ ਬੁੱਤਾ ਸਾਰ ਦਿੱਤਾ ਜਾਵੇਗਾ। ਸਿਰਫ ਕਿਸਾਨ ਹੀ ਹੋਵੇਗਾ ਜਿਸਦੀ ਨੀਤ ਬਦਨੀਤ ਗਿਣੀ ਜਾਵੇਗੀ। ਇਹ ਕਿਸਾਨ-ਮਾਰੂ ਅਤੇ ਕਾਰਪੋਰੇਟ-ਪੱਖੀ ਨਹੀਂ ਹੈ ਤਾਂ ਹੋਰ ਕੀ ਹੈ ?

ਵਿਸ਼ਵ ਵਪਾਰ ਸੰਸਥਾ ਦਾ ਸਾਡਾ ਦੇਸ਼ ਵੀ ਮੈਂਬਰ ਬਣਿਆ ਹੋਇਆ ਹੈ। ਉਸਦੇ ਪ੍ਰਬੰਧ ਦੇ ਤਹਿਤ ਸਰਕਾਰ ਖੁਰਾਕ ਸੁਰੱਖਿਆ ਦੀ ਸਮੱਸਿਆ ਤੋਂ ਬਿਨ੍ਹਾਂ ਅਨਾਜ ਦੀ ਖਰੀਦ ਅਤੇ ਵੰਡ ਦਾ ਕੰਮ ਹੱਥ ਨਹੀਂ ਲੈ ਸਕਦੀ। ਇਸ ਮੱਦ ਤਹਿਤ ਭਾਰਤ ਸਰਕਾਰ ਨੇ ਅਨਾਜ ਵਪਾਰ ਵਿੱਚੋਂ ਬਾਹਰ ਆਉਣਾ ਹੈ। ਚਾਹੀਦਾ ਤਾਂ ਇਹ ਹੈ ਕਿ ਅਜਿਹੀ ਮੱਦ ਨੂੰ ਲਾਗੂ ਕਰਨ ਲਈ ਮਜ਼ਬੂਰ ਕਰਨ ਵਾਲੀ ਸੰਸਥਾ ’ਚੋਂ ਬਾਹਰ ਆਕੇ ਸਾਡੇ ਦੇਸ਼ ਦੀਆਂ ਸਮੁੱਚੀਆਂ ਖੇਤੀ ਉਤਪਾਦਨ ਦੀਆਂ ਵਸਤਾਂ ਦਾ ਸਮਰਥਨ ਮੁੱਲ ਤੈਅ ਕਰੇ ਅਤੇ ਉਸਦੀ ਖਰੀਦ ਯਕੀਨੀ ਵੀ ਬਣਾਵੇ। ਜਿਹੜਾ ਕੋਈ ਉਸ ਸਮਰਥਨ ਮੁੱਲ ਤੋਂ ਘੱਟ ’ਤੇ ਖਰੀਦ ਕਰੇ ਉਸਨੂੰ ਸਜ਼ਾ ਯੋਗ ਅਪਰਾਧ ਬਣਾਵੇ ਪਰ ਇੱਥੇ ਉਲਟ ਹੋ ਰਿਹਾ ਹੈ। ਵਿਸ਼ਵ ਵਪਾਰ ਸੰਸਥਾ ਦੀ ਮੰਨਦਿਆਂ ਖੇਤੀ ਮੰਡੀਆਂ ਹੀ ਖਤਮ ਕੀਤੀਆਂ ਜਾ ਰਹੀਆਂ ਹਨ। ਨਾ ਰਹੇਗਾ ਬਾਂਸ ਨਾ ਵਜੇਗੀ ਬੰਸਰੀ ਵਾਲੀ ਗੱਲ ਹੋਵੇਗੀ, ਨਾ ਮੰਡੀਆਂ ਹੋਣਗੀਆਂ, ਨਾ ਹੀ ਹਕੂਮਤ ਨੂੰ ਖੇਤੀ ਉਪਜ ਦੇ ਸਮਰਥਨ ਮੁੱਲ ਦਾ ਕੋਈ ਝੰਜਟ ਹੋਵੇਗਾ।

ਹਕੂਮਤ ਕਹਿ ਰਹੀ ਹੈ ਕਿ ਕਿਸਾਨ ਅਤੇ ਦੇਸ਼ ਦੇ ਲੋਕ ਉਨ੍ਹਾਂ ਦੇ ਕਹਿਣ ’ਤੇ ਹੀ ਵਿਸ਼ਵਾਸ ਕਰ ਲੈਣ। ਭਲਾਂ ਇਸ ਹਕੂਮਤ ਨੂੰ ਪੁੱਛੇ ਕਿ ਤੁਹਾਡੇ ’ਤੇ ਵਿਸ਼ਵਾਸ ਕਿਵੇਂ ਕੀਤਾ ਜਾਵੇ ? ਤੁਸੀਂ ਤਾਂ ਕਾਲਾ ਧਨ ਕੱਢਕੇ ਹਰ ਖਾਤੇ ’ਚ 15-15 ਲੱਖ ਪਾਉਣ ਦਾ ਵਾਅਦਾ ਕੀਤਾ ਸੀ, ਪਰ ਇਹ ਹੋਇਆ ਨਹੀਂ। ਤੁਸੀਂ 2 ਕਰੋੜ ਨੌਕਰੀਆਂ ਹਰ ਸਾਲ ਦੇਣ ਦਾ ਵਾਅਦਾ ਕੀਤਾ ਸੀ ਪਰ ਨੌਕਰੀਆਂ ਦੇਣ ਦੇ ਉਲਟ ਤੁਹਾਡਾ ਸਾਰਾ ਜ਼ੋਰ ਸਭ ਕੁੱਝ ਪ੍ਰਾਈਵੇਟ ਹੱਥਾਂ ’ਚ ਦੇਣ ’ਤੇ ਲੱਗਿਆ ਹੋਇਆ। ਹਕੂਮਤੇ, ਤੁਹਾਡੇ ਕਿਹੜੇ ਵਾਅਦੇ ਹਨ ਜੋ ਵਫ਼ਾ ਹੋਏ ਹਨ ਜਿਸ ਕਰਕੇ ਤੁਹਾਡੇ ਕਹੇ ’ਤੇ ਵਿਸ਼ਵਾਸ ਕੀਤਾ ਜਾ ਸਕੇ ? ਤੁਸੀਂ ਤਾਂ ਚੱਲ ਹੀ ਇਸ ਲਾਈਨ ’ਤੇ ਰਹੇ ਹੋ ਕਿ ਵੋਹ ਵਾਅਦਾ ਕਿਆ ਜੋ ਵਫ਼ਾ ਹੋ ਗਿਆ। ਅਸੀਂ ਪਹਿਲਾਂ ਵੀ ਇਹ ਗੱਲ ਕਹਿੰਦੇ ਰਹੇ ਹਾਂ ਕਿ ਜਮਾਤੀ ਸਮਾਜ ਅੰਦਰ ਹਰ ਇੱਕ ਵਿਅਕਤੀ ਅਤੇ ਸੰਸਥਾ ਦਾ ਵਿਚਾਰ ਤੇ ਕਰਮ ਕਿਸੇ ਇੱਕ ਜਮਾਤ ਦੇ ਪੱਖ ’ਚ ਭੁਗਤਦਾ ਹੈ ਅਤੇ ਦੂਸਰੀ ਜਮਾਤ ਦੇ ਵਿਰੋਧ ’ਚ। ਇਸ ਸਿਧਾਂਤਕ ਪੱਖ ਦੀ ਸਚਾਈ ਨੂੰ ਸਮਝਣ ਲਈ ਅਸੀਂ ਇੱਕ ਛੋਟੀ ਜਿਹੀ ਗੱਲਬਾਤ ਦੀ ਉਦਾਹਰਣ ਦਿੰਦੇ ਹਾਂ। ਉਹ ਇਉਂ ਹੈ ਕਿ ਦੋ ਬਜ਼ੁਰਗ ਬੈਠੇ ਗੱਲਾਂ ਕਰ ਰਹੇ ਸਨ। ਇੱਕ ਦੂਸਰੇ ਨੂੰ ਪੁੱਛਦਿਆਂ ਕਹਿਣ ਲੱਗਿਆ ਕਿ “ਤੂੰ ਇਹ ਦੱਸ ਕਿ ਇਨਸਾਨ ਨੂੰ ਰੋਟੀ ਕਦੋਂ ਖਾਣੀ ਚਾਹੀਦੀ ਹੈ ?” ਇਸ ’ਤੇ ਦੂਸਰਾ ਵਿਅਕਤੀ ਬੋਲਿਆ ਕਿ ਤੇਰਾ ਤਾਂ ਸਵਾਲ ਹੀ ਗਲਤ ਹੈ, ਤੈਨੂੰ ਇਹ ਪੁੱਛਣਾ ਚਾਹੀਦਾ ਹੈ ਕਿ ਅਮੀਰ ਨੂੰ ਰੋਟੀ ਕਦੋਂ ਖਾਣੀ ਚਾਹੀਦੀ ਹੈ ਅਤੇ ਗਰੀਬ ਨੂੰ ਕਦੋਂ। ਪਹਿਲਾ ਬੋਲਿਆ ਕਿ ਇਸ ’ਚ ਕੀ ਫਰਕ ਹੈ। ਦੂਸਰੇ ਵਿਅਕਤੀ ਨੇ ਜਵਾਬ ਦਿੱਤਾ ਕਿ ਗਰੀਬ ਨੂੰ ਤਾਂ ਜਦੋਂ ਮਿਲਜੇ ਉਦੋਂ ਹੀ ਖਾ ਲੈਣੀ ਚਾਹੀਦੀ ਹੈ ਕਿਉਂਕਿ ਫਿਰ ਮਿਲੇ ਜਾਂ ਨਾ ਮਿਲੇ, ਇਹਦੀ ਕੋਈ ਗਾਰੰਟੀ ਨਹੀਂ ਹੁੰਦੀ। ਹਾਂ, ਅਮੀਰ ਨੂੰ ਉਦੋਂ ਖਾਣੀ ਚਾਹੀਦੀ ਹੈ ਜਦੋਂ ਉਸਦਾ ਮਨ ਕਰੇ, ਕਿਉਂਕਿ ਉਹ ਤਾਂ ਜਦੋਂ ਮਰਜ਼ੀ ਰੋਟੀ ਦਾ ਪ੍ਰਬੰਧ ਕਰ ਸਕਦਾ ਹੈ। ਸੋ ਇਸੇ ਤਰ੍ਹਾਂ ਸਾਡੀ ਦੇਸ਼ ਦੀ ਕੇਂਦਰੀ ਹਕੂਮਤ ਦੇ ਵਾਅਦੇ ਆਮ ਲੋਕਾਂ ਨਾਲ ਵਫ਼ਾ ਭਾਵੇਂ ਨਾ ਹੋਣ ਪਰ ਇਹ ਕਾਰਪੋਰੇਟਾਂ-ਸਰਮਾਏਦਾਰਾਂ ਦੇ ਪੱਖ ’ਚ ਜ਼ਰੂਰ ਭੁਗਤਦੇ ਹਨ। ਇਸੇ ਲਈ ਜਿੰਨੇ ਵੀ ਇਹ ਵਾਅਦੇ ਕਰਦੇ ਹਨ, ਗੱਲ ਇਹ ਨਹੀਂ ਕਿ ਉਹ ਕਿਸੇ ਦੇ ਪੱਖ ’ਚ ਤੇ ਕਿਸੇ ਦੇ ਵਿਰੋਧ ’ਚ ਨਹੀਂ ਭੁਗਤਦੇ। ਇਹ ਵੱਡੇ ਵੱਡੇ ਸਰਮਾਏਦਾਰਾਂ ਦੇ ਪੱਖ ’ਚ ਅਤੇ ਆਮ ਲੋਕਾਂ ਦੇ ਵਿਰੋਧ ’ਚ ਭੁਗਤਦੇ ਹਨ। ਇਸਦਾ ਸਬੂਤ ਉੱਪਰ ਵਿਚਾਰੀ ਗਈ ਕੰਟਰੈਕਟ ਫਾਰਮਿੰਗ ਦੀ ਇਕੱਲੀ ਉਦਾਹਰਣ ਤੋਂ ਹੀ ਦੇਖਿਆ ਜਾ ਸਕਦਾ ਹੈ।

ਇਹੀ ਨਹੀਂ ਬਲਕਿ ਖੇਤੀ ਉਪਜਾਂ ਦਾ ਸਮਰਥਨ ਮੁੱਲ ’ਤੇ ਖਰੀਦ ਦੀ ਗਾਰੰਟੀ ਵਾਲਾ ਕਾਨੂੰਨ ਨਾ ਬਣਾਉਣਾ ਇਹ ਹੀ ਸਾਬਤ ਕਰਦਾ ਹੈ ਕਿ ਸਰਕਾਰ ਦੀ ਫਸਲਾਂ ਖਰੀਦਣ ਦੀ ਕੋਈ ਜ਼ਿੰਮੇਵਾਰੀ ਨਹੀਂ ਹੋਵੇਗੀ। ਫਿਰ ਫਸਲਾਂ ਕੌਣ ਖਰੀਦੂੰ ? ਵੱਡੇ ਕਾਰਪੋਰੇਟ ਘਰਾਣੇ। ਇਸ ਨਾਲ ਦੋ ਤਰ੍ਹਾਂ ਦੇ ਬੁਰੇ ਅਸਰ ਪੈਣਗੇ:-

1) ਜਦੋਂ ਸਰਕਾਰ ਨੇ ਅਨਾਜ ਖਰੀਦਿਆ ਹੀ ਨਾ ਤਾਂ

ਜਨਤਕ ਵੰਡ ਪ੍ਰਣਾਲੀ ਰਾਹੀਂ ਜਿਹੜਾ ਗਰੀਬ-ਗੁਰਬੇ ਨੂੰ ਥੋੜ੍ਹਾ-ਬਹੁਤਾ ਅਨਾਜ ਹੁਣ ਦਿੱਤਾ ਜਾਂਦਾ ਹੈ, ਉਹ ਕਿੱਥੋਂ ਦਿਊ? ਕਿਤੋਂ ਨਹੀਂ। ਭਾਵ ਜਨਤਕ ਵੰਡ ਪ੍ਰਣਾਲੀ ਦਾ ਘੋਰੜੂ ਹੀ ਵੱਜ ਜਾਊ ਅਤੇ ਗਰੀਬ-ਗੁਰਬੇ ਲਈ ਮਾੜੀ ਮੋਟੀ ਇਮਦਾਦ ਵੀ ਖਤਮ।

2) ਜਦੋਂ ਇਸ ਨੂੰ ਵੱਡੇ ਕਾਰਪੋਰੇਟ ਘਰਾਣੇ ਖਰੀਦਣਗੇ ਤਾਂ ਉਹ ਆਪਣੇ ਗੋਦਾਮਾਂ ਵਿੱਚ ਇਸਦਾ ਭੰਡਾਰਨ ਕਰਨਗੇ ਅਤੇ ਮਨਮਰਜ਼ੀ ਦੀਆਂ ਕੀਮਤਾਂ ’ਤੇ ਵੇਚਣਗੇ, ਇਹ ਤਾਂ ਆਮ ਇਨਸਾਨ ਵੀ ਸਮਝ ਸਕਦਾ ਹੈ। ਇਸ ਨਾਲ ਗਰੀਬ ਜਨਤਾ ਨੂੰ ਹੋਰ ਮਹਿੰਗੀਆਂ ਕੀਮਤਾਂ ’ਤੇ ਖਰੀਦ ਨਾ ਕਰ ਸਕਣ ਕਾਰਨ ਭੁੱਖਮਰੀ ਦਾ ਹੋਰ ਭੈੜਾ ਸੰਤਾਪ ਭੋਗਣਾ ਪਵੇਗਾ।

ਇਸੇ ਲਈ ਲੋਕ-ਕਵੀ ਸੰਤ ਰਾਮ ਉਦਾਸੀ ਨੇ ਗੀਤ ਗਾਇਆ ਸੀ:

“ਸਾਡੇ ਪਿੜ ਵਿਚ ਤੇਰੇ ਗਲ ਚੀਥੜੇ ਨੀਂ,
ਮੇਰੀਏ ਜੁਆਨ ਕਣਕੇ।
ਕੱਲ੍ਹ ਸ਼ਾਹਾਂ ਦੇ ਗੁਦਾਮਾਂ ਵਿੱਚੋਂ ਨਿਕਲੇ,
ਤੂੰ ਸੋਨੇ ਦਾ ਪਟੋਲਾ ਬਣਕੇ।”

ਹਾਲੇ ਹਕੂਮਤ ਕਹੀ ਜਾਂਦੀ ਹੈ ਕਿ ਉਨ੍ਹਾਂ ’ਤੇ ਵਿਸ਼ਵਾਸ ਕੀਤਾ ਜਾਵੇ!

ਨਰਿੰਦਰ ਦਮੋਦਰ ਦਾਸ ਮੋਦੀ ਜਦੋਂ ਗੁਜਰਾਤ ਦੇ ਮੁੱਖ ਮੰਤਰੀ ਹੁੰਦੇ ਸਨ ਉਦੋਂ ਦੇ ਵਕਤ ਬਾਰੇ ਮੰਨੇ-ਪ੍ਰਮੰਨੇ ਇਤਿਹਾਸਕਾਰ ਰਾਮ ਚੰਦਰ ਗੁਹਾ ਲਿਖਦੇ ਹਨ ਕਿ “ਮੈਂ ਗੌਤਮ ਅੰਡਾਨੀ ਬਾਰੇ ਥੋੜ੍ਹਾ-ਬਹੁਤਾ ਜਾਣਦਾ ਸਾਂ। ਮੈਂ ਉਸਨੂੰ ਅਜਿਹੇ ਕਾਰੋਬਾਰੀ ਵਜੋਂ ਜਾਣਦਾ ਸਾਂ ਜਿਸਦੇ 2001 ਤੋਂ ਗੁਜਰਾਤ ਦੇ ਮੁੱਖ ਮੰਤਰੀ ਚਲੇ ਆ ਰਹੇ ਨਰਿੰਦਰ ਮੋਦੀ ਨਾਲ ਕਰੀਬੀ ਸਬੰਧ ਸਨ। ਉਦੋਂ ਵੀ ਮੋਦੀ ਕਦੇ-ਕਦਾਈਂ ਅਡਾਨੀ ਦੇ ਪ੍ਰਾਈਵੇਟ ਜਹਾਜ਼ ਵਿਚ ਸਫਰ ਕਰਦੇ ਸਨ। ਅਹਿਮਦਾਬਾਦ ਵਿਚਲੇ ਮੇਰੇ ਦੋਸਤਾਂ ਨੇ ਦੱਸਿਆ ਸੀ ਕਿ ਕਿਵੇਂ ਗੁਜਰਾਤ ਸਰਕਾਰ ਨੇ ਸਮੁੰਦਰ ਸਾਹਿਲ (ਤਟ) ਦੇ ਨਾਲ-ਨਾਲ ਬਣਨ ਵਾਲੇ ਅਡਾਨੀ ਦੇ ਪ੍ਰੋਜੈਕਟਾਂ ਨੂੰ ਰਾਤੋ-ਰਾਤ ਮਨਜ਼ੂਰੀਆਂ ਦਿੱਤੀਆਂ ਸਨ ਤੇ ਇਸ ਕਾਰਨ ਉੱਥੋਂ ਦੇ ਮਛੇਰਿਆਂ ਨੂੰ ਉੱਜੜਨਾ ਪਿਆ ਤੇ ਨਾਲ ਹੀ ਸਮੁੰਦਰ ਕੰਢੇ ਵਾਲੇ ਖਾਰੇ ਪਾਣੀਆਂ ਦੇ ਮਨਗ੍ਰੋਵ ਜੰਗਲ ਵੀ ਤਬਾਹ ਹੋ ਗਏ”। ਮੁੱਖ ਮੰਤਰੀ ਹੁੰਦਿਆਂ ਨਰਿੰਦਰ ਮੋਦੀ ਨੇ ਅਡਾਨੀ ਲਈ ਮਛੇਰੇ ਉਜਾੜੇ ਅਤੇ ਹੁਣ ਤਾਂ ਉਹ ਦੇਸ਼ ਦੇ ਪ੍ਰਧਾਨ ਮੰਤਰੀ ਹਨ, ਹੁਣ ਸਮੁੱਚੇ ਦੇਸ਼ ਦੇ ਕਿਸਾਨਾਂ ਨੂੰ ਉਜਾੜ ਕੇ ਕਾਰਪੋਰਟ ਘਰਾਣਿਆਂ ਨੂੰ ਵਸਾਉਣ ਦੇ ਰਾਹ ਪਏ ਹੋਏ ਹਨ।

ਇੱਕ ਗੱਲ ਹੋਰ ਵੀ ਕਰਨੀ ਬਣਦੀ ਹੈ। ਉਹ ਹੈ ਵਾਤਾਵਰਣ ਦੀ ਰਾਖੀ ਲਈ। ਆਮ ਤੌਰ ’ਤੇ ਹੀ ਇਹ ਕਿਹਾ ਜਾਂਦਾ ਹੈ ਕਿ ਦਿੱਲੀ ’ਚ ਪ੍ਰਦੂਸ਼ਣ ਉਦੋਂ ਵਧਦਾ ਹੈ ਜਦੋਂ ਪੰਜਾਬ ਤੇ ਹਰਿਆਣਾ ਦੇ ਕਿਸਾਨ ਝੋਨੇ ਦੀ ਪਰਾਲੀ ਜਲਾਉਂਦੇ ਹਨ। ਹੁਣੇ ਹੁਣੇ ਇਨ੍ਹਾਂ ਦਿਨਾਂ ’ਚ ਕੇਂਦਰੀ ਮੰਤਰੀ ਪ੍ਰਕਾਸ਼ ਜਾਵੇਡਕਰ ਦਾ ਬਿਆਨ ਆਇਆ ਹੈ ਕਿ ਹੁਣ ਤਾਂ ਕਿਸਾਨ ਪਰਾਲੀ ਨਹੀਂ ਜਲਾ ਰਹੇ ਪਰ ਦਿੱਲੀ ਦਾ ਪ੍ਰਦੂਸ਼ਣ ਬੇਹੱਦ ਖਰਾਬ ਹੈ। ਫਿਰ ਪਰਾਲੀ ਵਾਲਾ ਬਹਾਨਾ ਕਿੱਧਰ ਛੂ-ਮੰਤਰ ਹੋ ਗਿਆ?

ਪਰ ਹਕੂਮਤਾਂ ਨੂੰ ਕੌਣ ਪੁੱਛੇ। ਕੇਂਦਰੀ ਹਕੂਮਤ ਨੇ ਕਾਨੂੰਨ ਬਣਾ ਦਿੱਤਾ ਕਿ ਜਿਹੜਾ ਕਿਸਾਨ ਪਰਾਲੀ ਜਲਾਵੇਗਾ ਉਸਨੂੰ ਇੱਕ ਕਰੋੜ ਰੁਪੈ ਜੁਰਮਾਨਾ ਅਤੇ ਪੰਜ ਸਾਲ ਦੀ ਕੈਦ ਹੋਵੇਗੀ। ਹਾਲਾਂ ਕਿ ਪਰਾਲੀ ਜਲਾਉਣਾ ਵਾਤਾਵਰਣ ਦੇ ਪ੍ਰਦੂਸ਼ਣ ਦਾ ਮੁੱਖ ਕਾਰਨ ਨਹੀਂ ਹੈ ਜਿਵੇਂ ਕੇਂਦਰੀ ਮੰਤਰੀ ਦਾ ਉਪਰੋਕਤ ਬਿਆਨ ਹੀ ਸਾਬਤ ਕਰ ਦਿੰਦਾ ਹੈ।

ਕਿਸਾਨ ਵਾਰ-ਵਾਰ ਕਹਿੰਦੇ ਆ ਰਹੇ ਹਨ ਕਿ ਉਨ੍ਹਾਂ ਨੂੰ ਇਸਦਾ ਕੋਈ ਬਦਲ ਦੇ ਦੇਵੋ, ਪਰ ਸਰਕਾਰ ਹੈ ਕਿ ਉਸਦੇ ਕੰਨ ’ਤੇ ਜੂੰ ਨਹੀਂ ਸਰਕਦੀ। ਸਰਕਾਰ ਫੋਕੇ ਐਲਾਨ ਕਰ ਦਿੰਦੀ ਹੈ ਕਿ ਫਸਲਾਂ ’ਚ ਵੰਨ-ਸੁਵੰਨਤਾ ਲਿਆਓ ਭਾਵ ਕਿ ਕਣਕ-ਝੋਨੇ ਦੇ ਫਸਲੀ ਚੱਕਰ ਨੂੰ ਤੋੜਦਿਆਂ ਪਰਾਲੀ ਜਲਾਉਣ ਦੀ ਸਮੱਸਿਆ ਨਾ ਆਵੇ। ਇਹ ਸਰਕਾਰ ਇਹ ਕਿਉਂ ਨਹੀਂ ਕਰਦੀ ਕਿ ਉਹ ਸਾਰੀਆਂ ਹੀ ਖੇਤੀ ਉਪਜਾਂ ਦਾ ਸਮਰਥਨ ਮੁੱਲ ਤੈਅ ਕਰ ਦੇਵੇ ਅਤੇ ਉਨ੍ਹਾਂ ਦੀ ਤੈਅ ਕੀਤੇ ਸਮਰਥਨ ਮੁੱਲ ’ਤੇ ਖਰੀਦਣ ਦੀ ਗਾਰੰਟੀ ਇਸ ਤਰ੍ਹਾਂ ਕਰੇ ਕਿ ਜਿਹੜਾ ਵੀ ਖਰੀਦਦਾਰ ਕਿਸਾਨ ਤੋਂ ਕੋਈ ਖੇਤੀ ਉਪਜ ਸਮਰਥਨ ਮੁੱਲ ਤੋਂ ਘੱਟ ’ਤੇ ਖਰੀਦ ਕਰੇਗਾ ਉਸਨੂੰ ਜੇਲ੍ਹ-ਯਾਤਰਾ ਕਰਨੀ ਪਵੇਗੀ। ਜਦੋਂ ਕਿਸਾਨਾਂ ਨੂੰ ਇਸ ਗੱਲ ਦਾ ਵਿਸ਼ਵਾਸ ਹੋ ਜਾਵੇਗਾ ਤਾਂ ਉਹ ਧਰਤੀ ਅਤੇ ਵਾਯੂ-ਮੰਡਲ ਦੇ ਅਨੁਸਾਰੀ ਫਸਲਾਂ ਬੀਜਣਗੇ। ਕਣਕ-ਝੋਨੇ ਦਾ ਫਸਲੀ ਚੱਕਰ ਆਪਣੇ ਆਪ ਖਤਮ ਹੋ ਜਾਵੇਗਾ। ਪਰ ਹਕੂਮਤ ਅਮਲ ’ਚ ਇਸ ਸਬੰਧੀ ਕਿਸਾਨਾਂ ਨੂੰ ਕੋਈ ਰਾਹਤ ਤਾਂ ਦਿੰਦੀ ਨਹੀਂ ਤੇ ਸਿਰਫ ਪਰਾਲੀ ਨਾ ਜਲਾਓ, ਪਰਾਲੀ ਨਾ ਜਲਾਓ ਹੀ ਕੂਕੀ ਜਾਂਦੀ ਹੈ। ਪਰਾਲੀ ਜਲਾਉਣ ਦਾ ਕਿਸਾਨਾਂ ਨੂੰ ਕੋਈ ਸ਼ੌਂਕ ਨਹੀਂ, ਬਦਲ ਨਾ ਹੋਣ ਦੀ ਸੂਰਤ ਵਿੱਚ ਇਹ ਉਨ੍ਹਾਂ ਦੀ ਮਜ਼ਬੂਰੀ ਹੈ।

ਕਿਸਾਨਾਂ ਨੂੰ ਪਰਾਲੀ ਨਾ ਜਲਾਉਣ ਵਾਸਤੇ ਕੇਂਦਰ ਸਰਕਾਰ ਕੁੱਝ ਪੈਸੇ ਖਰਚ ਨਹੀਂ ਕਰ ਸਕਦੀ, ਦੂਸਰੇ ਪਾਸੇ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਦੇਸ਼ ਦੀ ਨਵੀਂ ਪਾਰਲੀਮੈਂਟ ਦੀ ਚਾਰ ਮੰਜ਼ਲੀ ਇਮਾਰਤ ਅਤੇ ਇਸ ਨਾਲ ਸੰਸਦ ਭਵਨ ਦੀਆਂ

***ਬਾਕੀ ਪੰਨਾ 16 ’ਤੇ***

## ਖ਼ਬਰ ਹੈ ਕਿ...

### ਅੰਧ-ਵਿਸ਼ਵਾਸਾਂ ਦੇ ਚਲਦਿਆਂ ਬਲੀ ਦੇਣ ਦੇ ਚੱਕਰ ਵਿੱਚ ਮਾਂ ਨੇ ਹੀ ਕੀਤੀ ਸੀ 8 ਸਾਲ ਦੀ ਬੱਚੀ ਦੀ ਹੱਤਿਆ :

ਫਰੀਦਾਬਾਦ ਦੀ ਸੰਜੇ ਕਾਲੋਨੀ ਤੋਂ ਲਾਪਤਾ 8 ਸਾਲਾਂ ਬੱਚੀ ਦੀ ਲਾਸ਼ ਪਲਵਲ ਦੇ ਗਦਪੁਰੀ ਖੇਤਰ ਵਿੱਚੋਂ ਬਰਾਮਦ ਹੋਈ ਹੈ। ਅਪਰਾਧ ਸ਼ਾਖਾ ਦੀ ਟੀਮ ਨੇ ਖੁਲਾਸਾ ਕੀਤਾ ਹੈ ਕਿ ਅੰਧਵਿਸ਼ਵਾਸੀ ਮਾਂ ਰਾਣੀ ਨੇ ਹੀ ਬਲੀ ਦੇ ਚੱਕਰ ਵਿੱਚ ਇਸ ਮਾਸੂਮ ਬੱਚੀ ਦੀ ਗਲਾ ਘੋਟ ਕੇ ਹੱਤਿਆ ਕੀਤੀ ਸੀ। ਸੀ.ਸੀ.ਟੀ.ਵੀ. ਕੈਮਰੇ ਨੇ ਇਸ ਸਾਰੀ ਗੈਰ-ਮਨੁੱਖੀ ਘਟਨਾ ਦੀ ਪੁਸ਼ਟੀ ਕੀਤੀ ਹੈ। ਰਾਣੀ ਨੇ ਮੰਨਿਆ ਕਿ ਕਾਫੀ ਸਮੇਂ ਤੋਂ ਉਸਦੇ ਸੁਪਨੇ ਵਿੱਚ ਇੱਕ ਅਖੌਤੀ ਪ੍ਰੇਤ-ਆਤਮਾ ਆਉਂਦੀ ਸੀ ਅਤੇ ਉਸਦੀ ਬੇਟੀ ਦੀ ਬਲੀ ਮੰਗਦੀ ਸੀ। ਉਹ ਇਸ ਤੋਂ ਪਹਿਲਾਂ ਵੀ ਇੱਕ ਬਾਰ ਆਪਣੀ ਬੇਟੀ ਖ਼ੁਸ਼ੀ ਨੂੰ ਪਾਣੀ ਵਾਲੀ ਟੈਂਕੀ ਵਿੱਚ ਡੁਬੋ ਕੇ ਮਾਰਣ ਦੀ ਕੋਸ਼ਿਸ਼ ਕਰ ਚੁੱਕੀ ਸੀ। ਉਸ ਸਮੇਂ ਮੌਕੇ 'ਤੇ ਉਸਦੇ ਦੋਵੇਂ ਬੇਟੇ ਆਉਣ ਕਾਰਣ ਉਹ ਇਸ ਘਟਨਾ ਨੂੰ ਅੰਜਾਮ ਨਾ ਦੇ ਸਕੀ। ਪੁਲਿਸ ਨੇ ਗ੍ਰਿਫਤਾਰ ਕਰਕੇ ਰਾਣੀ ਨੂੰ ਅਦਾਲਤ ਵਿੱਚ ਪੇਸ਼ ਕੀਤਾ ਜਿੱਥੋਂ ਉਸ ਨੂੰ ਨੀਮਕਾ ਜੇਲ੍ਹ ਭੇਜ ਦਿੱਤਾ ਗਿਆ ਹੈ। **ਅਮਰ ਉਜਾਲਾ**

### ਨੌਜਵਾਨ ਲੜਕੀ ਨੇ ਮਾਂ 'ਦੁਰਗਾ' ਨੂੰ ਭੇਂਟ ਕੀਤੀ ਅੱਖ

ਦਰਭੰਗਾ : ਅੰਧਵਿਸ਼ਵਾਸ 'ਚ ਡੁੱਬੀ ਇੱਕ ਲੜਕੀ ਦਾ ਮਾਂ 'ਦੁਰਗਾ' ਨੂੰ ਆਪਣੀ ਖੱਬੀ ਅੱਖ ਭੇਂਟ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਮਾਮਲਾ ਬਹੇਡੀ ਥਾਣਾ ਖੇਤਰ ਦੇ ਸਿਰੂਆ ਪਿੰਡ ਦਾ ਹੈ। ਲੜਕੀ ਦਾ ਨਾਮ ਸੋਨਾ ਕੁਮਾਰੀ ਉਰਫ ਕੋਮਲ ਹੈ। ਉਮਰ ਲਗਭਗ 16 ਸਾਲ ਹੈ। ਸੋਨਾ ਦੀ ਮਾਂ ਨੇ ਦੱਸਿਆ ਕਿ ਲੜਕੀ ਪਿਛਲੇ ਅੱਠ-ਦਸ ਸਾਲ ਤੋਂ ਮਾਂ ਦੁਰਗਾ ਦੀ ਭਗਤੀ ਵਿੱਚ ਲੀਨ ਰਹਿੰਦੀ ਸੀ। ਸੁਬਹ-ਸ਼ਾਮ ਉਹ ਦੁਰਗਾ ਸਪਤਸ਼ਤੀ ਦਾ ਪਾਠ ਕਰਦੀ ਸੀ। ਮਾਂ ਦੁਰਗਾ ਦਾ ਦਰਸ਼ਨ ਕਰਨ ਲਈ ਉਹ ਧਮਾਸਾਯਰ ਭਗਵਤੀ ਸਥਾਨ ਗਈ ਸੀ। ਉੱਥੇ ਉਹ ਬੇਹੋਸ਼ ਹੋ ਕੇ ਡਿੱਗ ਪਈ। ਸੂਚਨਾ ਮਿਲਣ 'ਤੇ ਪਰਿਵਾਰਕ ਮੈਂਬਰ ਉੱਥੇ ਪਹੁੰਚੇ। ਉੱਥੇ ਵੇਖਿਆ ਕਿ ਸੋਨਾ ਦੀ ਖੱਬੀ ਅੱਖ ਬਾਹਰ ਲਟਕੀ ਹੋਈ ਸੀ। ਉਸ ਨੂੰ ਡੀ.ਐੱਮ.ਸੀ.ਐੱਚ. ਲਿਆਂਦਾ ਗਿਆ। ਮਾਂ ਨੇ ਦੱਸਿਆ ਕਿ ਉਹ ਦੋ ਬਾਰ ਦਸਵੀਂ ਵਿੱਚੋਂ ਫੇਲ੍ਹ ਹੋਣ ਬਾਅਦ ਪੜ੍ਹਾਈ ਛੱਡ ਚੁੱਕੀ ਸੀ। ਮੰਦਿਰ ਵਿੱਚ ਕੀ ਹੋਇਆ, ਇਸ ਤੋਂ ਉਹ ਅਣਜਾਣ ਹੈ। ਲੜਕੀ ਨੇ ਦੱਸਿਆ ਕਿ ਦੋ ਸਾਲ ਤੋਂ ਭਗਵਤੀ ਉਸਦੇ ਸੁਪਨੇ ਵਿੱਚ ਆਉਂਦੀ ਸੀ। ਦੋ ਦਿਨ ਪਹਿਲਾਂ ਵੀ ਉਹ ਸੁਪਨੇ ਵਿੱਚ ਆਈ। ਉਸ ਨੇ ਕਿਹਾ ਕਿ ਤੂੰ ਆਪਣੇ ਸਰੀਰ ਦਾ ਕੋਈ ਕੋਮਲ ਅੰਗ ਮੈਨੂੰ ਦਾਨ ਕਰ। ਇਸ ਇੱਛਾ ਦਾ ਪਾਲਣ ਕਰਦੇ ਹੋਏ ਮੈਂ ਆਪਣੀ ਇੱਕ ਅੱਖ ਭੇਂਟ ਕਰ ਦਿੱਤੀ। ਡੀ.ਐੱਮ.ਸੀ.ਐੱਚ. ਵਿੱਚ ਮੁਢਲੀ ਸਹਾਇਤਾ ਤੋਂ ਬਾਅਦ ਉਸਨੂੰ ਅੱਖ ਵਿਭਾਗ ਵਿੱਚ ਰੈਫਰ ਕਰ ਦਿੱਤਾ ਗਿਆ। ਡਾਕਟਰਾਂ ਦਾ ਕਹਿਣਾ ਹੈ ਕਿ ਅੱਖ ਦੀ ਰੌਸ਼ਨੀ ਵਾਪਸ ਪਰਤਣਾ ਹੁਣ ਸੰਭਵ ਨਹੀਂ ਲਗਦਾ। **(ਹਿੰਦੁਸਤਾਨ)**

### ਘਰੇਲੂ ਕਲੇਸ਼ ਖਤਮ ਕਰਨ ਦਾ ਝਾਂਸਾ ਦੇ ਕੇ ਤਾਂਤ੍ਰਿਕ ਨੇ ਲੁੱਟੇ ਲਗਭਗ ਸਾਢੇ ਚਾਰ ਲੱਖ ਰੁਪਏ

ਸੋਨੀਪਤ : ਘਰੇਲੂ ਕਲੇਸ਼ ਦਾ ਇਲਾਜ ਕਰਨ ਦਾ ਝੂਠਾ ਬਹਾਨਾ ਲਗਾ ਕੇ ਇੱਕ ਪੁੱਛਾ ਦੱਸਣ ਵਾਲੇ ਨੇ ਖਰਖੌਦਾ ਦੇ ਇੱਕ ਨੌਜਵਾਨ ਤੋਂ 448700 ਰੁਪਏ ਬਟੋਰ ਲਏ। ਨੌਜਵਾਨ ਦਾ ਦੋਸ਼ ਹੈ ਕਿ ਪੈਸੇ ਵਾਪਸ ਮੰਗਣ 'ਤੇ ਤਾਂਤ੍ਰਿਕ ਨੇ ਉਸ ਨੂੰ ਅਤੇ ਉਸਦੇ ਪਰਿਵਾਰ ਨੂੰ ਬਰਬਾਦ ਕਰਨ ਦੀ ਧਮਕੀ ਦਿੱਤੀ। ਨੌਜਵਾਨ ਨੇ ਮਾਮਲੇ ਦੀ ਸ਼ਿਕਾਇਤ ਐੱਸ. ਪੀ. ਨੂੰ ਕੀਤੀ। ਐੱਸ.ਪੀ. ਦੇ ਹੁਕਮ 'ਤੇ ਥਾਣੇ ਵਿੱਚ ਤਾਂਤ੍ਰਿਕ ਖਿਲਾਫ ਧੋਖਾਧੜੀ ਕਰਨ ਅਤੇ ਜਾਨੋਂ ਮਾਰਨ ਦੀ ਧਮਕੀ ਦੇਣ ਦਾ ਕੇਸ ਦਰਜ ਹੋ ਗਿਆ ਹੈ। **ਅਮਰ ਉਜਾਲਾ**

### ਲੋਕਾਂ ਦਾ ਭਵਿੱਖ ਦੱਸਣ ਵਾਲਾ ਜੋਤਿਸ਼ੀ ਜਿੰਦਾ ਸੜਿਆ

ਕੋਲਕਾਤਾ ਦੇ ਮਹਾਨਗਰ ਦੇ ਕੇਸਟੋਪੁਰ ਇਲਾਕੇ ਵਿੱਚ ਇੱਕ ਜੋਤਿਸ਼ੀ ਦੀ ਆਪਣੀ ਰਿਹਾਇਸ਼ 'ਤੇ ਲੱਗੀ ਅੱਗ ਦੀ ਲਪੇਟ ਵਿੱਚ ਆ ਜਾਣ ਕਾਰਣ ਮੌਤ ਹੋ ਗਈ। ਇਹ ਜੋਤਿਸ਼ੀ ਸਥਾਨਕ ਚੈਨਲਾਂ 'ਤੇ ਭਵਿੱਖ ਦੱਸਣ ਦਾ ਪ੍ਰੋਗਰਾਮ ਆਯੋਜਿਤ ਕਰਦਾ ਸੀ। ਕਿਸੇ ਮਨੁੱਖ ਦੀ ਮੌਤ ਦੀ ਇਹ ਘਟਨਾ ਬਹੁਤ ਦੁਖਦਾਇਕ ਹੈ, ਪਰ ਨਾਲ ਹੀ ਸਵਾਲ ਵੀ ਖੜ੍ਹਾ ਕਰਦੀ ਹੈ ਕਿ ਹੋਰਾਂ ਦਾ ਭਵਿੱਖ ਦੱਸਣ ਵਾਲਾ ਸਮੇਂ ਸਿਰ ਆਪਣਾ ਭਵਿੱਖ ਕਿਉਂ ਨਹੀਂ ਜਾਣ ਸਕਿਆ। **ਅਦਾਰਾ**

### ਸਹਿਯੋਗ ਲਈ ਧੰਨਵਾਦ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਬਠਿੰਡਾ ਦੇ ਸਰਗਰਮ ਮੈਂਬਰ ਹਰਿੰਦਰ ਕੁਮਾਰ ਜੀ ਵੱਲੋਂ ਆਪਣੀ ਮਾਤਾ ਜੀ ਦੀ ਯਾਦ ਵਿੱਚ ਤਰਕਸ਼ੀਲ ਭਵਨ ਨੂੰ ਰੋਟੀਆਂ ਬਣਾਉਣ ਲਈ ਗੈਸ ਵਾਲੀ ਤਵੀ ਦੇਣ 'ਤੇ ਧੰਨਵਾਦ ਕਰਦੀ ਹੈ।

*ਯਾਦ ਕਰਦਿਆਂ*



# ਜਿਊਂਦਾ ਸਾੜਿਆ ਵਿਗਿਆਨੀ ਬਰੂਨੋ



**ਯਸ਼ ਪਾਲ**

ਅੱਜ ਤੋਂ 421 ਸਾਲ ਪਹਿਲਾਂ 16 ਫਰਵਰੀ 1600 ਨੂੰ ਇਟਲੀ ਅੰਦਰ ਨੇਪਲਜ਼ ਦੇ ਨੇੜੇ ਨੋਲਾ ਨਾਂ ਦੇ ਪਿੰਡ ਦੇ ਜੰਮਪਲ ਜੀਅਰ ਡੈਨੋ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ ਸੀ। ਬਰੂਨੋ ਉਨ੍ਹਾਂ ਪਹਿਲੇ ਦਾਰਸ਼ਨਿਕ-ਚਿੰਤਕਾਂ ਵਿੱਚੋਂ ਇੱਕ ਸੀ ਜਿਨ੍ਹਾਂ ਨੇ ਵਿਗਿਆਨਕ ਅਤੇ ਦਾਰਸ਼ਨਿਕ ਵਿਚਾਰ ਦੇਸੀ ਭਾਸ਼ਾ ਵਿੱਚ ਬਹਿਸ ਅਧੀਨ ਲਿਆਂਦੇ ਸਨ। ਉਨ੍ਹਾਂ ਸਮਿਆਂ 'ਚ ਬੌਧਿਕ ਵਾਰਤਾਲਾਪ ਦੀ ਭਾਸ਼ਾ ਲਾਤੀਨੀ ਸੀ। ਇਸ ਕਰਕੇ ਬਰੂਨੋ ਨੂੰ ਵਿਗਿਆਨ ਦੇ ਮੁਢਲੇ ਲੋਕ ਪ੍ਰਚਾਰਕਾਂ ਵਿੱਚ ਗਿਣਿਆ ਜਾ ਸਕਦਾ ਹੈ। ਬਰੂਨੋ ਦਾ ਨਾਂ ਉਨ੍ਹਾਂ ਮੁਢਲੇ ਵਿਗਿਆਨੀਆਂ ਵਿੱਚ ਇੱਕ ਉੱਭਰਵੀਂ ਮਿਸਾਲ ਵਜੋਂ ਲਿਆ ਜਾਂਦਾ ਹੈ ਜਿਨ੍ਹਾਂ ਨੇ 16ਵੀਂ ਅਤੇ 17ਵੀਂ ਸਦੀ ਦੌਰਾਨ ਧਾਰਮਿਕ ਸੱਤਾਧਾਰੀਆਂ ਹੱਥੋਂ ਭਾਰੀ ਤਸੀਹੇ ਝੱਲੇ।

ਬਰੂਨੋ ਦਾ ਜੀਵਨ ਕਾਲ ਉਹ ਸਮਾਂ ਸੀ ਜਦੋਂ ਅਜੋਕਾ ਵਿਗਿਆਨ ਅਜੇ ਉੱਭਰ ਰਿਹਾ ਸੀ। ਉਹ ਇੱਕ ਜੋਸ਼ੀਲਾ ਜਨਤਕ ਬੁਲਾਰਾ ਸੀ। ਗਰਮ ਖਿਆਲੀ ਵਿਚਾਰਵਾਨ ਅਤੇ ਸੱਚਾ, ਸਿਰੜੀ ਬੰਦਾ ਸੀ। ਉਹ ਸਚਾਈ ਨੂੰ ਸਾਬਤ ਕਰਨ ਲਈ ਤਰਕ ਅਤੇ ਦਲੀਲ ਵਿੱਚ ਯਕੀਨ ਰੱਖਦਾ ਸੀ ਅਤੇ ਇਸ ਦੀ ਜ਼ੋਰਦਾਰ ਵਕਾਲਤ ਵੀ ਕਰਦਾ ਸੀ। ਉਸਨੇ ਸਾਲ 1591 ਵਿੱਚ ਆਪਣੀ ਇੱਕ ਪੁਸਤਕ ਵਿੱਚ ਲਿਖਿਆ "ਜਿਹੜਾ ਵੀ ਦਾਰਸ਼ਨਿਕ ਬਣਨਾ ਚਾਹੁੰਦਾ ਹੈ ਉਸਨੂੰ ਸਭ ਤੋਂ ਪਹਿਲਾਂ ਸਭਨਾਂ ਵਿਚਾਰਾਂ ਉੱਪਰ ਕਿੰਤੂ-ਪ੍ਰੰਤੂ ਕਰਨਾ ਚਾਹੀਦਾ ਹੈ। ਉਸਨੂੰ ਕਿਸੇ ਵੀ ਵਾਦ-ਵਿਵਾਦ ਅੰਦਰ ਵੱਖ-ਵੱਖ ਦਲੀਲਾਂ ਸੁਣਨ ਅਤੇ ਹੱਕ ਤੇ ਵਿਰੋਧ ਦੀਆਂ ਦਿੱਤੀਆਂ ਦਲੀਲਾਂ ਉੱਪਰ ਵਿਚਾਰ ਕਰਨ ਤੋਂ ਬਿਨ੍ਹਾਂ ਆਪਣੀ ਪੱਕੀ ਰਾਇ ਨਹੀਂ ਬਣਾਉਣੀ ਚਾਹੀਦੀ। ਉਸਨੂੰ ਸਿਰਫ਼ ਸੁਣੀ-ਸੁਣਾਈ ਗੱਲ ਉੱਪਰ ਭਰੋਸਾ ਕਰਕੇ ਜਾਂ ਬਹੁ-ਗਿਣਤੀ ਦੀ ਰਾਏ ਦੇ ਅਧਾਰ 'ਤੇ ਕਦੇ ਵੀ ਆਪਣਾ ਮਨ ਨਹੀਂ ਬਣਾਉਣਾ ਚਾਹੀਦਾ। ਸਗੋਂ ਉਸਨੂੰ ਇੱਕ ਜੀਵਤ ਸਿਧਾਂਤ ਦੀ ਸੇਧ ਮੁਤਾਬਕ ਚਲਣਾ ਚਾਹੀਦਾ ਹੈ, ਜਿਹੜਾ ਹਕੀਕਤ ਅਤੇ ਸੱਚਾਈ ਨਾਲ ਮੇਲ ਖਾਂਦਾ ਹੋਵੇ ਅਤੇ ਤਰਕ ਦੀ ਕਸੌਟੀ 'ਤੇ ਖਰਾ ਉਤਰਦਾ ਹੋਵੇ।"

ਆਮ ਕਰਕੇ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਇਸ ਲਈ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਸਾੜਿਆ ਗਿਆ ਕਿ ਉਹ ਕਾਪਰਨੀਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ' ਦੇ ਵਿਚਾਰਾਂ ਦੀ ਵਕਾਲਤ ਕਰਦਾ ਸੀ ਅਤੇ ਉਹ ਧਰਤੀ ਵਰਗੇ ਹੋਰ ਅਨੰਤ ਵਸਦੇ ਸੰਸਾਰਾਂ ਵਿੱਚ ਯਕੀਨ ਰੱਖਦਾ ਸੀ। ਇਹ ਕਾਪਰਨੀਕਸ ਹੀ ਸੀ ਜਿਸ ਨੇ ਇਹ ਇਨਕਲਾਬੀ ਮਨੌਤ ਪੇਸ਼ ਕੀਤੀ ਕਿ, "ਸਾਰੇ ਗੋਲਾਕਾਰ ਪਿੰਡ ਸੂਰਜੀ ਕੇਂਦਰ ਦੁਆਲੇ ਘੁੰਮਦੇ ਹਨ। ਇਸ ਲਈ ਸੂਰਜ ਹੀ ਬ੍ਰਹਿਮੰਡ ਦਾ ਕੇਂਦਰ ਹੈ।" ਇਸਦੀ ਪੁਸ਼ਟੀ ਗੈਲੀਲੀਓ ਦੀਆਂ ਖੋਜਾਂ ਰਾਹੀਂ ਹੋਈ। ਉਸਨੇ ਦਿਖਾਇਆ ਕਿ ਪ੍ਰਿਥਵੀ ਤਾਂ ਸੂਰਜ ਦੁਆਲੇ ਅਤੇ ਆਪਣੇ ਧੁਰੇ ਦੁਆਲੇ ਘੁੰਮਣ ਵਾਲੇ ਗ੍ਰਹਿਆਂ ਵਰਗਾ ਹੀ ਇੱਕ ਗ੍ਰਹਿ ਹੈ। ਬਰੂਨੋ ਦੀਆਂ ਲਿਖਤਾਂ ਵਿੱਚ ਭਾਵੇਂ ਕਾਪਰਨੀਕਸ ਦੇ ਵਿਚਾਰਾਂ ਦੀ ਵਕਾਲਤ ਕੀਤੀ ਗਈ ਦਿਸਦੀ ਹੈ ਪਰ ਉਹ ਤਾਰਾ ਵਿਗਿਆਨੀ ਨਹੀਂ ਸੀ। ਉਂਝ ਉਸਨੇ ਵਿਗਿਆਨ ਦੇ ਅਧਾਰ ਨੂੰ ਵਿਸ਼ਾਲ ਅਤੇ ਮਜਬੂਤ ਬਣਾਉਣ ਲਈ ਇੱਕ ਨਿਸ਼ਚਿਤ ਭੂਮਿਕਾ ਨਿਭਾਈ। ਉਸ ਨੇ ਕੁਦਰਤ ਵਿਗਿਆਨੀਆਂ ਅਤੇ ਦਾਰਸ਼ਨਿਕਾਂ ਨੂੰ ਕਾਪਰਨੀਕਸ ਦੇ ਸਿਧਾਂਤਾਂ ਦੀਆਂ ਦੂਰ ਰਸ ਅਰਥ ਸੰਭਾਵਨਾਵਾਂ ਪ੍ਰਤੀ ਸੋਚਣ ਲਈ ਮਜਬੂਰ ਕੀਤਾ ਜਿਸਨੇ ਅਜੋਕੇ ਵਿਗਿਆਨ ਦੇ ਬੂਹੇ 'ਤੇ ਦਸਤਕ ਦੇਣ ਵਿੱਚ ਮਦਦ ਕੀਤੀ।

ਬਰੂਨੋ ਨੇ ਸਭ ਕਿਸਮ ਦੇ ਰੂੜੀਵਾਦ ਨੂੰ ਚੁਣੌਤੀ ਦਿੱਤੀ। ਭਾਵੇਂ ਉਸਨੇ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਦੁਸ਼ਮਣ ਤੇ ਵਿਰੋਧੀ ਮੁਲਕਾਂ ਅੰਦਰ ਇਧਰ ਉੱਧਰ ਘੁੰਮ ਫਿਰ ਕੇ ਹੀ ਗੁਜਾਰਿਆ, ਫਿਰ ਵੀ ਉਸਨੇ 20 ਦੇ ਲਗਭਗ ਪੁਸਤਕਾਂ ਲਿਖੀਆਂ। ਉਹ ਸ਼ਬਦ-ਸ਼ਾਸਤਰ ਵਿੱਚ ਰੁਚੀ ਰੱਖਦਾ ਸੀ। ਉਸਨੂੰ ਇੱਕ ਮੋਢੀ ਸ਼ਬਦਾਰਥ-ਵਿਗਿਆਨੀ ਵੀ ਕਿਹਾ ਜਾ ਸਕਦਾ ਹੈ। ਬਰੂਨੋ ਦੇ ਬ੍ਰਹਿਮੰਡ-ਵਿਗਿਆਨ ਬਾਰੇ ਵਿਚਾਰ ਉਸ ਦੀਆਂ ਤਿੰਨ ਲਿਖਤਾਂ ਵਿੱਚ ਦਰਜ ਹਨ। 1. ਬੁੱਧਵਾਰੀ ਰਾਤਰੀ ਭੋਜ, 2. ਕਾਰਨ ਸਿਧਾਂਤ ਤੇ ਏਕਤਾ ਬਾਰੇ, 3. ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰ ਬਾਰੇ। 'ਬੁੱਧਵਾਰੀ ਰਾਤਰੀ ਭੋਜ' ਵਿੱਚ ਬਰੂਨੋ ਨੇ ਕਾਪਰਨੀਕਸ ਦੇ ਸੂਰਜੀ ਕੇਂਦਰਕ ਬ੍ਰਹਿਮੰਡ ਵਿਚਾਰਾਂ ਦੀ ਵਕਾਲਤ ਕੀਤੀ ਹੈ। 'ਕਾਰਨ ਸਿਧਾਂਤ ਤੇ ਏਕਤਾ ਬਾਰੇ' ਵਿੱਚ ਉਸਨੇ ਲਿਖਿਆ ਹੈ, "ਇਸ ਸਮੁੱਚੇ ਭੂ-ਮੰਡਲ ਦੀ, ਇਸ ਤਾਰੇ ਦੀ ਕਿਉਂਕਿ ਨਾ ਮੌਤ ਅਤੇ ਨਾ ਹੀ ਤਬਾਹੀ ਹੋ ਸਕਦੀ ਹੈ ਅਤੇ

ਵਿਨਾਸ਼ ਕੁਦਰਤ ਵਿੱਚ ਕਿਤੇ ਵੀ ਸੰਭਵ ਨਹੀਂ ਹੈ, ਇਸ ਲਈ ਇਹ ਭੂ-ਮੰਡਲ ਆਪਣੇ ਸਭ ਅੰਸ਼ਾਂ ਦੀ ਅਦਲਾ-ਬਦਲੀ ਅਤੇ ਰੂਪਾਂਤਰਣ ਰਾਹੀਂ ਸਮੇਂ-ਸਮੇਂ ਸਿਰ ਆਪਣੇ ਆਪ ਨੂੰ ਨਵਿਆਉਂਦਾ ਰਹਿੰਦਾ ਹੈ। ਨਿਰੋਲ ਅਮੂਰਤ ਉੱਪਰ-ਹੇਠਾਂ ਕੁੱਝ ਵੀ ਨਹੀਂ ਹੁੰਦਾ (ਜਿਵੇਂ ਕਿ ਅਰਸਤੂ ਦੀ ਸਿੱਖਿਆ ਪ੍ਰਚਲਿਤ ਸੀ) ਸਗੋਂ ਕਿਸੇ ਵਸਤੂ ਦੀ ਸਥਿਤੀ ਦੂਜੀਆਂ ਵਸਤੂਆਂ ਦੀ ਸਥਿਤੀ ਦੇ ਤੁਲਨਾਤਮਕ ਹੀ ਹੁੰਦੀ ਹੈ। ਸਾਰੇ ਬ੍ਰਹਿਮੰਡ ਅੰਦਰ ਹਰ ਜਗ੍ਹਾ ਲਗਾਤਾਰ ਸਾਪੇਖ ਪਰਿਵਰਤਨ ਹੁੰਦਾ ਰਹਿੰਦਾ ਹੈ ਅਤੇ ਨਿਰੀਖਕ ਹਮੇਸ਼ਾ ਕੇਂਦਰ ਵਿੱਚ ਹੁੰਦਾ ਹੈ।'' ਆਪਣੀ ਲਿਖਤ 'ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰ' ਵਿੱਚ ਬਰੂਨੋ ਨੇ ਦਲੀਲ ਦਿੱਤੀ ਹੈ ਕਿ, 'ਬ੍ਰਹਿਮੰਡ ਅਸੀਮ ਹੈ। ਇਸ ਅੰਦਰ ਅਨੰਤ ਸੰਸਾਰ ਹਨ ਅਤੇ ਇਨ੍ਹਾਂ ਅਨੰਤ ਸੰਸਾਰਾਂ ਉੱਪਰ ਸੂਝਵਾਨ ਜੀਵਾਂ ਦੀ ਹੋਂਦ ਹੈ।''

ਜੀਅਰ ਡੈਨੋ ਦਾ ਅਸਲੀ ਨਾਮ ਫਿਲੀਪੋ ਬਰੂਨੋ ਸੀ। ਉਸਦੇ ਫੌਜੀ ਪਿਤਾ ਜੀਓਵੈਲੀ ਬਰੂਨੇ ਨੇ ਉਸਨੂੰ ਨੇਪਲਜ਼ ਦੇ 'ਸੇਂਟ ਡੋਮੀਨੀਕੋ ਮੱਠ' ਵਿੱਚ ਦਾਖਲ ਕਰਵਾ ਦਿੱਤਾ। ਇਹ ਇੱਕ ਮਹਾਨ ਮੱਠ ਸੀ ਜਿੱਥੇ ਕਿਸੇ ਸਮੇਂ ਇਟਲੀ ਦਾ ਵਿਦਵਾਨ ਦਾਰਸ਼ਨਿਕ ਤੇ ਅਧਿਆਤਮਵਾਦੀ ਸੇਂਟ ਥਾਮਸ ਏਕਨਜ਼ (1225-1274) ਰਿਹਾ ਕਰਦਾ ਸੀ ਅਤੇ ਪੜ੍ਹਾਇਆ ਕਰਦਾ ਸੀ। ਬਰੂਨੋ ਦੇ ਮੱਠ ਵਿੱਚ ਸ਼ਾਮਲ ਹੋਣ ਤੋਂ ਬਾਅਦ ਉਸਦਾ ਨਾਮ ਜੀਅਰ ਡੈਨੋ ਪੈ ਗਿਆ। ਸਾਲ 1572 ਵਿੱਚ ਉਸਨੂੰ ਪਾਦਰੀ ਨਿਯੁਕਤ ਕਰ ਦਿੱਤਾ ਗਿਆ। ਇਸ ਮੱਠ ਦਾ ਮੁੱਖ ਉਦੇਸ਼ ਪ੍ਰਚਾਰ ਅਤੇ ਸਿੱਖਿਆ ਸੀ। ਇਸ ਦੇ ਪ੍ਰਚਾਰਕ ਰੂੜੀਵਾਦ ਦੇ ਪ੍ਰਮੁੱਖ ਮੁੱਦਈ ਸਨ। ਇਸ ਮੱਤ ਦੀ ਤਫਤੀਸ਼ੀ ਸੂਹੀਆ ਪ੍ਰਣਾਲੀ ਰਸਮੀ ਤੌਰ 'ਤੇ ਪੋਪ ਗਰੇਗਰੀ ਵੱਲੋਂ ਸਾਲ 1231 ਵਿੱਚ ਕਾਇਮ ਕੀਤੀ ਗਈ ਸੀ। ਇਸਦਾ ਮੁੱਖ ਮੰਤਵ ਵਧ ਰਹੇ 'ਨਾਸਤਿਕਤਾ ਦੇ ਖਤਰੇ' ਦਾ ਮੁਕਾਬਲਾ ਕਰਨਾ ਸੀ। ਤਫਤੀਸ਼ੀ ਸੂਹੀਏ, ਪੋਪ ਦੁਆਰਾ ਵਿਸ਼ੇਸ਼ ਤੌਰ 'ਤੇ ਨਿਯੁਕਤ ਕੀਤੇ ਜਾਂਦੇ ਸਨ। ਉਨ੍ਹਾਂ ਦੇ ਹੱਥ ਵਿੱਚ ਕਾਫੀ ਤਾਕਤ ਹੁੰਦੀ ਸੀ। ਸਾਲ 1252 ਵਿੱਚ ਤਸ਼ੱਦਦ ਦੀ ਵਰਤੋਂ ਜਾਇਜ਼ ਕਰਾਰ ਦੇ ਦਿੱਤੀ ਗਈ। ਮੁਕੱਦਮੇ ਗੁਪਤ ਤੌਰ 'ਤੇ ਚਲਾਏ ਜਾਂਦੇ ਸਨ। ਜਿਹੜੇ ਵਿਅਕਤੀ ਆਪਣਾ ਦੋਸ਼ ਸਵੀਕਾਰ ਕਰ ਲੈਂਦੇ ਸਨ, ਤਫਤੀਸ਼ੀ ਸੂਹੀਏ ਉਨ੍ਹਾਂ ਤੋਂ ਪਛਤਾਵਾ ਕਰਵਾਉਂਦੇ ਸਨ ਅਤੇ ਮੁਆਫੀ ਮੰਗਵਾਉਂਦੇ ਸਨ। ਜਿਹੜੇ ਆਪਣੇ ਦੋਸ਼ ਸਵੀਕਾਰ ਨਹੀਂ ਸੀ ਕਰਦੇ ਉਨ੍ਹਾਂ ਨੂੰ ਜੇਲ੍ਹ ਵਿੱਚ ਡੱਕ ਦਿੱਤਾ ਜਾਂਦਾ ਸੀ ਤੇ ਜਿਉਂਦਿਆਂ ਨੂੰ ਸਾੜ ਦਿੱਤਾ ਜਾਂਦਾ ਸੀ। ਬਰੂਨੋ ਆਪਣੇ ਵਿਦਿਆਰਥੀ ਜੀਵਨ ਵਿੱਚ ਵੀ ਆਪਣੇ ਮੌਲਿਕ ਵਿਚਾਰਾਂ ਕਰਕੇ ਅਤੇ ਪ੍ਰੰਪਰਾਗਤ ਅਧਿਆਤਮਕ ਸਿਧਾਂਤਾਂ ਦੀ ਬੇਬਾਕ ਆਲੋਚਨਾ ਕਰਨ ਕਰਕੇ ਖਾਸਾ ਚਰਚਿਤ ਸੀ। ਸਾਲ 1576 ਵਿੱਚ ਉਸਨੂੰ ਤਫਤੀਸ਼ੀ ਸੂਹੀਆਂ ਵੱਲੋਂ ਰਸਮੀ ਤੌਰ 'ਤੇ ਨਾਸਤਿਕਤਾ ਦਾ ਦੋਸ਼ੀ ਠਹਿਰਾਇਆ ਗਿਆ। ਉਹ ਗ੍ਰਿਫਤਾਰੀ ਤੋਂ ਬਚਣ ਲਈ ਨੇਪਲਜ਼ ਨੂੰ ਛੱਡ ਕੇ ਰੋਮ ਚਲਾ ਗਿਆ ਪਰ ਉਸਨੇ ਵਿਚਾਰਾਂ ਵਿੱਚ ਕੋਈ ਤਬਦੀਲੀ ਨਾ ਆਈ। ਇਸੇ ਲਈ ਉਸ ਵਿਰੁੱਧ ਦੋਸ਼ ਮੁੜ ਨਵੇਂ ਸਿਰਿਓਂ ਮੜ੍ਹ ਦਿੱਤੇ ਗਏ। ਇਸ ਮੌਕੇ ਉਸਨੇ ਮੱਠ ਨਾਲੋਂ ਆਪਣਾ ਨਾਤਾ ਤੋੜ ਲਿਆ ਅਤੇ ਰੋਮ ਸ਼ਹਿਰ ਵੀ ਛੱਡ ਦਿੱਤਾ। ਬਰੂਨੋ ਇਟਲੀ, ਫਰਾਂਸ, ਇੰਗਲੈਂਡ ਅਤੇ ਜਰਮਨੀ ਸਾਰੇ ਘੁੰਮਿਆ। ਫਰਾਂਸ ਵਿੱਚ ਉਸਨੂੰ ਰਾਜਾ ਹੈਨਰੀ-3 ਨੇ ਥਾਪਣਾ ਦਿੱਤੀ ਜਿਸ ਨੇ ਉਸਦੀ ਕਾਲਜ ਆਫ ਫਰਾਂਸ ਵਿੱਚ ਨਿਯੁਕਤੀ ਕੀਤੀ। ਬਰੂਨੋ ਸਾਲ 1583 ਵਿੱਚ ਲੰਦਨ ਪਹੁੰਚਿਆ ਅਤੇ ਉੱਥੇ ਤਿੰਨ ਸਾਲ ਤੱਕ ਰਿਹਾ। ਇੰਗਲੈਂਡ ਵਿੱਚ ਉਸਦੀ ਠਹਿਰ ਉਸਦੇ ਜੀਵਨ ਦੇ ਸਭ ਤੋਂ ਵੱਧ ਸਫਲ ਸਮਿਆਂ ਵਿੱਚੋਂ ਇੱਕ ਸੀ। ਇੱਥੇ ਉਸਨੇ ਪਹਿਲੀ ਵਾਰ ਆਪਣੇ ਦਾਰਸ਼ਨਿਕ ਵਿਚਾਰਾਂ ਦੀ ਵਿਸਥਾਰਤ ਵਿਆਖਿਆ ਵਾਲੀਆਂ ਤਿੰਨ ਪੁਸਤਕਾਂ ਇਟਲੀ ਦੀ ਭਾਸ਼ਾ ਵਿੱਚ ਲਿਖੀਆਂ। ਵਿਲਿਅਮ ਗਿਲਗਰਟ ਅਤੇ ਥਾਮਸ ਹੈਰੀਅਟ ਵਰਗੇ ਉੱਘੇ ਵਿਗਿਆਨੀ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੇ ਮੋਢੀ ਹਿਮਾਇਤੀ ਬਣ ਗਏ। ਗਿਲਗਰਟ ਨੇ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੀ ਰੌਸ਼ਨੀ ਵਿੱਚ ਪਹਿਲੀ ਮਹਾਨ ਵਿਗਿਆਨਕ ਕਿਰਤ 'ਚੁੰਬਕ, ਚੁੰਬਕੀ ਵਸਤਾਂ ਤੇ ਮਹਾਨ ਧਰਤ ਚੁੰਬਕ' ਸਾਲ 1600 ਵਿੱਚ ਛਪਵਾਈ। ਹੈਰੀਅਟ ਨੇ ਸਾਲ 1608 ਵਿੱਚ ਬਰੂਨੋ ਦੇ ਅਸੀਮ ਬ੍ਰਹਿਮੰਡ ਵਿਚਾਰਾਂ ਉੱਪਰ ਬਹਿਸ ਕਰਨ ਲਈ ਜੌਹਨ ਕੈਪਲਰ ਨਾਲ ਲਿਖਤੀ ਵਿਚਾਰ ਵਟਾਂਦਰਾ ਕੀਤਾ।

ਸਾਲ 1591 ਵਿੱਚ ਬਰੂਨੋ ਜੁਆਨੋ-ਮੋਸੀਨੀਗੋ ਨਾਂ ਦਾ ਪਾਦਰੀ ਦੇ ਸੱਦੇ 'ਤੇ ਇਟਲੀ ਵਾਪਸ ਆ ਗਿਆ। ਕਿਸੇ ਨਾ ਕਿਸੇ ਤਰ੍ਹਾਂ ਮੈਸੀਨੀਗੋ ਨੇ ਉਸਨੂੰ ਵੀਨਸ ਵਿੱਚ ਤਫਤੀਸ਼ੀ ਸੂਹੀਆਂ ਅੱਗੇ ਦੋਸ਼ੀ ਠਹਿਰਾ ਦਿੱਤਾ ਅਤੇ ਬਰੂਨੋ ਨੂੰ ਸਾਲ 1592 ਵਿੱਚ ਗ੍ਰਿਫਤਾਰ ਕਰ ਲਿਆ ਗਿਆ। ਫਿਰ ਉਸ ਨੂੰ ਰੋਮ ਵਿੱਚ ਤਫਤੀਸ਼ੀ ਸੂਹੀਆਂ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ। 7 ਸਾਲਾਂ ਦੇ ਮੁਕੱਦਮੇ ਤੋਂ ਬਾਅਦ ਤਫਤੀਸ਼ੀ ਸੂਹੀਆਂ ਨੇ 20 ਜਨਵਰੀ 1600 ਨੂੰ ਆਪਣਾ ਫੈਸਲਾ ਸੁਣਾਇਆ। ਸਜਾ ਸੁਣਾਉਣ ਤੋਂ ਬਾਅਦ ਵੀ ਉਸਨੂੰ ਪਛਤਾਵਾ ਕਰਨ ਅਤੇ ਮੁਆਫੀ ਮੰਗਣ ਲਈ 8 ਦਿਨ ਦਿੱਤੇ ਗਏ ਪਰ ਉਹ ਫਿਰ ਵੀ ਨਹੀਂ ਝੁਕਿਆ। 16 ਫਰਵਰੀ 1600 ਨੂੰ ਬਰੂਨੋ ਨੂੰ ਰੋਮ ਵਿੱਚ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ। ਮਰਦੇ ਦਮ ਤੱਕ ਬਰੂਨੋ ਬਾਗ਼ੀ ਰਿਹਾ।

**98145 35005**

*ਕੇਸ ਰਿਪੋਰਟ*

# ਰਜਨੀ ਦਾ ਰਾਹ

**ਨੀਰਜ ਦਾਊਂ**



ਅਜੋਕੀ ਮੁਕਾਬਲੇ ਵਾਲੀ ਤੇ ਤੇਜ ਤਰਾਰ ਜ਼ਿੰਦਗੀ ਵਿੱਚ ਨੌਜਵਾਨ ਵਰਗ ਪ੍ਰਤੀ ਮਾਪਿਆਂ ਦੀ ਬੇਧਿਆਨੀ ਚਿੰਤਾਜਨਕ ਹੈ। ਇੱਛਾਵਾਂ ਦੀ ਪੂਰਤੀ ਲਈ ਮਿਹਨਤ ਦਾ ਰਾਹ ਤਾਂ ਦਰੁੱਸਤ ਹੈ ਪਰ ਠੋਸੇ ਗਏ ਫੈਸਲੇ ਅਕਸਰ ਜੀਵਨ ਦੇ ਰਸਤੇ ਚ ਕੰਡੇ ਬਣਦੇ ਹਨ। ਅਜਿਹਾ ਵਰਤਾਰਾ ਮੇਰੇ ਸਾਹਵੇਂ ਵਾਪਰਿਆ। ਅਗਿਆਨਤਾ ਵੱਸ ਅੱਗੇ ਵਧਣ ਦੀ ਚਾਹ ਵਿੱਚ ਉਲਝੀ ਜ਼ਿੰਦਗੀ ਨਾਲ ਸਾਡਾ ਵਾਹ ਪਿਆ। ਤਰਕਸ਼ੀਲ ਲਹਿਰ ਲਈ ਕੰਮ ਕਰਦਿਆਂ ਮੈਂ ਆਪਣੇ ਜੀਵਨ ਸਾਥੀ ਨਾਲ ਉਸ ਜ਼ਿੰਦਗੀ ਨੂੰ ਸੁਖਾਵੇਂ ਰੁਖ ਤੋਰਨ ਦੇ ਯਤਨਾਂ ਵਿੱਚ ਸਾਮਲ ਹੋਈ।

**ਘਟਨਾਵਾਂ ਦਾ ਦੌਰ:**

ਰਜਨੀ ਮਾਪਿਆਂ ਦੀ ਲਾਡਲੀ ਧੀ ਸੀ। ਚੰਗੀ ਭਲੀ ਪੜ੍ਹਦੀ ਲਿਖਦੀ ਸੀ। ਭੱਜ ਭੱਜ ਘਰ ਦਾ ਕੰਮ ਕਾਰ ਕਰਦੀ। ਚੰਗੀ ਭਲੀ ਨੂੰ ਪਤਾ ਨਹੀਂ ਕੀ ਹੋ ਗਿਆ। ਉਹ ਬੇਚੈਨ ਰਹਿਣ ਲੱਗੀ। ਕੁਝ ਹੀ ਦਿਨਾਂ ਵਿੱਚ ਉਸਦੇ ਵਰਤ ਵਿਹਾਰ ਦੇ ਤੇਵਰ ਬਦਲ ਗਏ। ਉਸਨੂੰ ਅਚਾਨਕ ਅਖੌਤੀ ਭੂਤ ਪ੍ਰੇਤ ਦੀ ਕਸਰ ਹੋਣ ਲੱਗ ਪਈ। ਕਸਰ ਦਾ ਸੂਤਰਧਾਰ ਫਿਲਮੀ ਹੀਰੋ ਸੀ। ਰਜਨੀ ਨੂੰ ਜਾਪਦਾ ਕਿ ਉਸ ਫਿਲਮੀ ਐਕਟਰ ਦਾ ਭੂਤ ਉਸ ਦੇ ਘਰ ਵਿੱਚ ਸਾਇਆ ਬਣ ਘੁੰਮਦਾ ਹੈ। ਉਹ ਉਸ ਨਾਲ ਨਾਲ ਬਦਲਵੀਂ ਆਵਾਜ਼ ਵਿੱਚ ਗੱਲਬਾਤ ਕਰਦਾ। ਅਜਿਹੀ ਹਾਲਤ ਵਿੱਚ ਉਸ ਵਿੱਚ ਐਨਾ ਜ਼ਿਆਦਾ ਜੋਸ਼ ਅਤੇ ਤਾਕਤ ਆ ਜਾਂਦੀ ਕਿ ਉਹ ਪੂਰੇ ਟੱਬਰ ਦੇ ਕਾਬੂ ਵਿੱਚ ਨਾ ਆਉਂਦੀ। ਉਹ ਘਰ ਦਾ ਸਮਾਨ ਤੋੜਦੀ, ਚੀਕਾਂ ਮਾਰਦੀ, ਮਾਪਿਆਂ ਅਤੇ ਪਰਿਵਾਰ ਦੇ ਬਾਕੀ ਮੈਂਬਰਾਂ ਦੀ ਕੁੱਟ-ਮਾਰ ਵੀ ਕਰ ਦਿੰਦੀ। ਪਰਿਵਾਰ ਦਾ ਸੁਖ ਚੈਨ ਕਿਧਰੇ ਉੱਡ ਪੁੱਡ ਗਿਆ। ਗੱਲ ਸਮਝੋਂ ਬਾਹਰ ਸੀ।

ਕਸਰ ਦਾ ਸੂਤਰਧਾਰ ਫਿਲਮੀ ਹੀਰੋ ਸੀ। ਰਜਨੀ ਨੂੰ ਜਾਪਦਾ ਕਿ ਉਸ ਫਿਲਮੀ ਐਕਟਰ ਦਾ ਭੂਤ ਉਸ ਦੇ ਘਰ ਵਿੱਚ ਸਾਇਆ ਬਣ ਘੁੰਮਦਾ ਹੈ। ਉਹ ਉਸ ਨਾਲ ਬਦਲਵੀਂ ਆਵਾਜ਼ ਵਿੱਚ ਗੱਲਬਾਤ ਕਰਦਾ। ਅਜਿਹੀ ਹਾਲਤ ਵਿੱਚ ਉਸ ਵਿੱਚ ਐਨਾ ਜ਼ਿਆਦਾ ਜੋਸ਼ ਅਤੇ ਤਾਕਤ ਆ ਜਾਂਦੀ ਕਿ ਉਹ ਪੂਰੇ ਟੱਬਰ ਦੇ ਕਾਬੂ ਵਿੱਚ ਨਾ ਆਉਂਦੀ। ਉਹ ਘਰ ਦਾ ਸਮਾਨ ਤੋੜਦੀ, ਚੀਕਾਂ ਮਾਰਦੀ, ਮਾਪਿਆਂ ਅਤੇ ਪਰਿਵਾਰ ਦੇ ਬਾਕੀ ਮੈਂਬਰਾਂ ਦੀ ਕੁੱਟ-ਮਾਰ ਵੀ ਕਰ ਦਿੰਦੀ।

**ਇਲਾਜ ਲਈ ਤਰੱਦਦ:**

ਕਸਰ ਹੋਣ ਦੇ ਸ਼ੁਰੂਆਤੀ ਦੌਰ ਵਿੱਚ ਉਸਦੇ ਪੜ੍ਹੇ ਲਿਖੇ ਪਰਿਵਾਰ ਨੇ ਉਸਦੀ ਤਕਲੀਫ ਨੂੰ ਇੱਕ ਬਿਮਾਰੀ ਸਮਝਦੇ ਹੋਏ ਮਾਨਸਿਕ ਰੋਗਾਂ ਦੇ ਮਾਹਰ ਡਾਕਟਰਾਂ ਕੋਲੋਂ ਇਲਾਜ ਵੀ ਕਰਵਾਇਆ। ਡਾਕਟਰਾਂ ਨੇ ਆਖਿਆ ਮਨ 'ਤੇ ਬੋਝ ਹੈ ਕੁਝ ਹਫਤੇ ਦਵਾਈ ਖਾਣ ਤੇ ਆਰਾਮ ਨਾਲ ਠੀਕ ਹੋ ਜਾਵੇਗੀ। ਰਜਨੀ ਦਵਾਈ ਖਾਂਦੀ ਰਹੀ ਪਰ ਪੜ੍ਹਾਈ ਦਾ ਫਿਕਰ ਵੀ ਕਰਦੀ ਰਹੀ। ਦਵਾਈ ਦਾ ਕੋਈ ਅਸਰ ਨਾ ਦਿਸਿਆ ਤਾਂ ਪਰਿਵਾਰ ਨੇ ਐਲੋਪੈਥੀ ਦੇ ਨਾਲ ਨਾਲ ਹੋਰ ਪੈਥੀਆਂ ਦਾ ਸਹਾਰਾ ਵੀ ਲਿਆ। ਜਦ ਰਜਨੀ ਨੂੰ ਡਾਕਟਰੀ ਇਲਾਜ ਤੋਂ ਕੋਈ ਫ਼ਰਕ ਨਾ ਪਿਆ ਤਾਂ ਬਜ਼ੁਰਗਾਂ ਅਤੇ ਰਿਸ਼ਤੇਦਾਰਾਂ ਦੀਆਂ ਗੱਲਾਂ ਵਿੱਚ ਆ ਕੇ ਪਰਿਵਾਰ ਨੇ ਬਾਬਿਆਂ, ਡੇਰਿਆਂ ਅਤੇ ਪਾਠ ਪੂਜਾ ਦਾ ਰਾਹ ਫੜ੍ਹ ਲਿਆ। ਆਪਣੇ ਵੱਲੋਂ ਕੋਈ ਕਸਰ ਨਹੀਂ ਛੱਡੀ। ਸਭ ਸੁੱਖ ਸੀਰਨੀਆਂ ਦਿੱਤੀਆਂ। ਰਜਨੀ ਦੀ ਜ਼ਿੰਦਗੀ ਬਚਾਉਣ ਲਈ ਬਾਬਿਆਂ/ਚੇਲਿਆਂ ਨੂੰ ਮੂੰਹ ਮੰਗੀ ਦਾਨ ਦਕਸਣਾ ਭੇਟ ਕੀਤੀ। ਪਰ ਐਕਟਰ ਦਾ ਭੂਤ ਕਾਬੂ ਵਿੱਚ ਹੀ ਨਹੀਂ ਆਇਆ।

**ਤਰਕਸ਼ੀਲਾਂ ਦੀ ਆਮਦ:**

ਪਰਿਵਾਰ ਦੇ ਇੱਕ ਦੂਰ ਦੇ ਰਿਸਤੇਦਾਰ ਨੇ ਤਰਕਸ਼ੀਲ ਲਹਿਰ ਦੀਆਂ ਕੁੱਝ ਪੁਸਤਕਾਂ ਪੜ੍ਹੀਆਂ ਹੋਈਆਂ ਸਨ। ਪਰਿਵਾਰ ਦੀ ਮੁਸਕਲ ਬਾਰੇ ਜਾਣ ਕੇ ਉਸਨੇ ਪਰਿਵਾਰ ਨੂੰ ਸਾਡੇ ਸੰਪਰਕ ਵਿੱਚ ਲਿਆਂਦਾ।

**ਪਰਖ ਪੜਤਾਲ:**

ਨਿਸਚਿਤ ਦਿਨ 'ਤੇ ਅਸੀਂ ਉਹਨਾਂ ਦੇ ਘਰ ਜਾ ਪਹੁੰਚੇ। ਘਰ ਵਿੱਚ ਸਹਿਮ ਦਾ ਮਾਹੌਲ ਸੀ। ਪਰਿਵਾਰ ਦੇ ਹਰੇਕ ਮੈਂਬਰ ਨਾਲ ਸਾਡੀ ਗੱਲਬਾਤ ਹੋਈ। ਐਕਟਰ ਦੇ ਭੂਤ ਦੀ ਸ਼ਿਕਾਰ ਕੁੜੀ ਦਾ ਪੂਰਾ ਪਰਿਵਾਰ ਪੜ੍ਹਿਆ ਲਿਖਿਆ ਤੇ ਹਰ ਪੱਖੋਂ ਖੁਸ਼ਹਾਲ ਸੀ। ਸਾਰੇ ਮੈਂਬਰ ਐਕਟਰ ਦੇ ਭੂਤ ਦੀ ਕਹਾਣੀ ਨੂੰ ਸੱਚ ਮੰਨਦੇ ਸਨ। ਉਸ ਦੇ ਸਾਰੇ ਰਿਸ਼ਤੇਦਾਰਾਂ ਦੇ ਬੱਚੇ ਵਿਦੇਸ਼ਾਂ ਵਿੱਚ ਪੜ੍ਹਾਈ ਕਰਨ ਗਏ ਹੋਏ ਸਨ ਜਿਸ ਕਾਰਣ ਉਹ ਵੀ ਵਿਦੇਸ਼ ਜਾਣ ਦੀ

ਤਿਆਰੀ ਕਰ ਰਹੀ ਸੀ। ਉਹ ਪੜ੍ਹਾਈ ਵਿੱਚ ਹਮੇਸ਼ਾ 80-90 ਪ੍ਰਤੀਸਤ ਨੰਬਰ ਲੈਂਦੀ ਸੀ। ਉਸਦੀ ਪੰਜਾਬੀ, ਹਿੰਦੀ ਭਾਸ਼ਾ ਦੇ ਨਾਲ ਨਾਲ ਅੰਗਰੇਜ਼ੀ ਭਾਸ਼ਾ ਦੀ ਪੂਰੀ ਮੁਹਾਰਤ ਸੀ।

ਰਜਨੀ ਨੇ ਵਿਦੇਸ਼ ਪੜ੍ਹਨ ਲਈ ਜਾਣਾ ਸੀ ਜਿਸ ਕਰਕੇ ਇਸਤੇ ਅੰਗਰੇਜ਼ੀ ਵਿੱਚ ਪੂਰੀ ਮੁਹਾਰਤ ਹਾਸਲ ਕਰਨ ਦਾ ਦਬਾਅ ਸੀ। ਉਹ ਆਈਲੈਟਸ ਵਿੱਚ ਬਹੁਤ ਚੰਗਾ ਦਰਜਾ ਲੈਣ ਦੀ ਇਛੁੱਕ ਸੀ। ਅੰਗਰੇਜ਼ੀ ਵਿੱਚ ਮੁਹਾਰਤ ਹਾਸਲ ਕਰਨ ਲਈ ਉਹ ਰੋਜਾਨਾ ਅੰਗਰੇਜ਼ੀ ਦੇ ਕਈ ਅਖਬਾਰਾਂ ਨੂੰ ਵਾਚਦੀ, ਔਖੇ ਸਬਦਾਂ ਨੂੰ ਲੱਭਦੀ। ਤੋਤੇ ਰਟਣ ਨਾਲ ਵੱਧ ਤੋਂ ਵੱਧ ਅੰਕ ਹਾਸਲ ਕਰਨ ਦਾ ਮਾਨਸਿਕ ਬੋਝ ਨਾਲ ਚੁੱਕੀ ਫਿਰਦੀ ਸੀ।

**ਭਾਵਨਾਵਾਂ ਦੀ ਤੰਦ:**

ਕਰੋਨਾ ਤਾਲਾਬੰਦੀ ਕਾਰਣ ਉਸ ਨੂੰ ਆਪਣੇ ਘਰ ਰਹਿ ਕੇ ਆਨਲਾਈਨ ਪੜ੍ਹਾਈ ਕਰਨ ਲਈ ਮਜਬੂਰ ਹੋਣਾ ਪਿਆ। ਸਾਰਾ ਦਿਨ ਘਰੇ ਬੈਠੇ ਰਹਿੰਦੀ। ਹਰ ਹਾਲ ਵਧੇਰੇ ਬੈਂਡ ਲੈਣ ਦੀ ਚਾਹਤ ਉਸਨੂੰ ਉਦਾਸ ਕਰਦੀ। ਮਨੋ ਮਨੀ ਉਹ ਇਸ ਤੋਂ ਦੁਖੀ ਸੀ ਤੇ ਮਜਬੂਰ ਵੀ। ਉਸਨੂੰ ਉਹ ਫਿਲਮੀ ਐਕਟਰ ਬਹੁਤ ਪਸੰਦ ਸੀ। ਪਰ ਉਸਦਾ ਭਰ ਜਵਾਨੀ ਵਿੱਚ ਖ਼ੁਦਕਸੀ ਕਰਕੇ ਮੌਤ ਦੇ ਮੂੰਹ ਜਾਣਾ ਰਜਨੀ ਲਈ ਅਸਹਿ ਸੀ। ਆਨਲਾਈਨ ਪੜ੍ਹਾਈ ਦੇ ਚਲਦਿਆਂ ਉਸ ਦਾ ਜਿਆਦਾ ਸਮਾਂ ਮੋਬਾਈਲ ਵਿੱਚ ਮਨੋਰੰਜਨ ਕਰਨ 'ਤੇ ਲੱਗਣ ਲੱਗ ਪਿਆ। ਨਾਲ ਹੀ ਉਹ ਸਹੇਲੀਆਂ ਦੇ ਵਟਸਐਪ ਗਰੁੱਪਾਂ ਵਿੱਚ ਗੱਲਬਾਤ ਕਰਦੀ। ਯੂ.ਟਿਊਬ 'ਤੇ ਫ਼ਿਲਮਾਂ ਦੇਖਣ ਲੱਗ ਪਈ। ਉਸ ਦੀ ਇਹ ਲਾਲਸਾ ਉਸਨੂੰ ਇਤਰਾਜ਼ਯੋਗ ਗੱਲਬਾਤ ਤੇ ਫਿਲਮਾਂ ਵੇਖਣ ਵੱਲ ਲੈ ਤੁਰੀ।

ਪਸੰਦੀਦੇ ਐਕਟਰ ਦੀ ਸ਼ੱਕੀ ਹਾਲਤਾਂ ਵਿੱਚ ਹੋਈ ਮੌਤ ਨੂੰ ਨੈਸ਼ਨਲ ਮੀਡੀਆ ਨੇ ਲੋਕਾਂ ਦਾ ਧਿਆਨ ਭਟਕਾਉਣ ਲਈ ਵਰਤਿਆ। ਮੌਤ ਵਾਲੀ ਸਨਸਨੀ ਰਜਨੀ ਨੂੰ ਰਾਸ ਆਉਣ ਲੱਗੀ। ਉਸਨੇ ਐਕਟਰ ਦੀ ਮੌਤ ਦਾ ਰਹੱਸ ਜਾਨਣ ਲਈ ਅਲੱਗ ਅਲੱਗ ਖ਼ਬਰਾਂ ਵਾਲੇ ਚੈਨਲਾਂ ਦੀਆਂ ਯੂ. ਟਿਊਬ ਵੀਡੀਓ ਦੇਖਣੀਆਂ ਸ਼ੁਰੂ ਕਰ ਦਿੱਤੀਆਂ। ਮੌਤ ਸਬੰਧੀ ਦੇਖੀਆਂ ਅਤੇ ਇੱਕ ਦਰਜਨ ਤੋਂ ਜਿਆਦਾ ਡਰਾਉਣੀਆਂ ਭੂਤਾਂ ਪ੍ਰੇਤਾਂ ਵਾਲੀਆਂ ਫਿਲਮਾਂ ਨੇ ਉਸਦੇ ਮਨ ਮਸਤਕ ਵਿੱਚ ਸਹਿਮ, ਸ਼ੰਕਾ ਵਧਾ ਦਿੱਤੀ। ਮੌਤ ਤੋਂ ਬਾਅਦ ਪਸੰਦੀਦੇ ਐਕਟਰ ਦੀ 'ਆਤਮਾ' ਬਾਰੇ ਜਾਨਣ ਦੀ ਇੱਛਾ ਨੇ ਉਸਦਾ ਚੈਨ ਖੋਹ ਲਿਆ। ਅਜਿਹੀ ਹਾਲਤ ਵਿੱਚ ਮੋਬਾਈਲ 'ਤੇ ਡਰਾਉਣੀਆਂ ਫਿਲਮਾਂ, ਸੀਰੀਅਲ ਹੀ ਉਸਦਾ ਕਰਮ ਬਣ ਗਏ। ਉਸਨੂੰ ਇਸ ਸੰਕਟ 'ਚੋਂ ਨਿਕਲਣ ਦਾ ਹੋਰ ਕੋਈ ਰਾਹ ਨਜਰ ਨਹੀਂ ਸੀ ਆਉਂਦਾ।

**ਮਨ ਦਾ ਡਰ:**

ਆਮ ਸ਼ਹਿਰੀ ਬੱਚਿਆਂ ਦੀ ਤਰ੍ਹਾਂ ਇਸ ਕੁੜੀ 'ਤੇ ਸਿਰਫ਼ ਆਪਣਾ ਭਵਿੱਖ ਬਣਾਉਣ ਦਾ ਫ਼ਿਕਰ ਸੀ। ਪੜ੍ਹਾਈ ਦਾ ਦਬਾਅ ਹੋਣ ਕਾਰਣ ਆਮ ਸਮਾਜਿਕ ਗਿਆਨ, ਕਾਲਪਨਿਕ ਕਹਾਣੀਆਂ, ਭੂਤਾਂ-ਪ੍ਰੇਤਾਂ ਅਤੇ ਚਮਤਕਾਰਾਂ ਦਾ ਡਰ ਮਨ ਦੇ ਕਿਸੇ ਕੋਨੇ ਵਿੱਚ ਮੌਜੂਦ ਸੀ। ਇਹੋ ਡਰ ਉਸ ਲਈ ਦੁਬਿਧਾ ਬਣ ਗਿਆ। ਦੁਕਾਨ ਰੂਪੀ ਮਹਿੰਗੇ ਸਕੂਲ ਵਿੱਚ ਮਾਨਸਿਕ ਵਿਕਾਸ ਤੇ ਚੇਤਨਾ ਲਈ ਕਿਸੇ ਅਧਿਆਪਕ ਨੇ ਉਸ ਦੇ ਹੱਥ ਲਾਇਬਰੇਰੀ ਦੀ ਪੁਸਤਕ ਨਹੀਂ ਫੜ੍ਹਾਈ। ਮੁਸਕਲਾਂ ਤੋਂ ਡਰਨਾ ਤੇ ਬਿਨ੍ਹਾਂ ਸੋਚੇ ਸਮਝੇ ਯਕੀਨ ਕਰਨਾ ਉਸ ਦਾ ਸੁਭਾਅ ਬਣ ਗਿਆ।

ਮਨ ਦਾ ਬੇਲੋੜਾ ਬੋਝ ਉਸਨੂੰ ਕਲਪਨਾ ਦੇ ਰਾਹ ਲੈ ਤੁਰਿਆ। ਫਿਲਮੀਂ ਐਕਟਰ ਦੇ ਵਾਰਤਾਲਾਪ ਉਸ ਦੇ ਮਨ ਨੂੰ ਰਾਹਤ ਦੇਣ ਲੱਗੇ। ਭਰ ਜਵਾਨੀ ਵਿੱਚ ਪਸੰਦੀਦੇ ਐਕਟਰ ਦੀ ਬੇਵਕਤ ਮੌਤ ਉਸਨੂੰ ਨਿਰਾਸਾ ਦੇ ਸਮੁੰਦਰ ਵਿੱਚ ਡੋਬ ਗਈ। ਉਹ ਆਪਣਾ ਭਵਿੱਖ ਐਕਟਰ ਦੀ ਯਾਦ ਵਿੱਚੋਂ ਵੇਖਣ ਲੱਗੀ। ਮਨ ਭਰਮ ਭੁਲੇਖੇ ਸਿਰਜਣ ਲੱਗਾ। ਭਰਮਾਂ ਵਿੱਚ ਹੀ ਉਸਦਾ ਵਰਤ ਵਿਹਾਰ ਬਦਲ ਗਿਆ।

**ਸੁਖਾਵਾਂ ਰਾਹ:**

ਰਜਨੀ ਨਾਲ ਖੁੱਲ੍ਹ ਕੇ ਗੱਲਬਾਤ ਹੋਈ। ਉਸਨੇ ਆਪਣਾ ਡਰ ਤੇ ਸੰਕੇ ਦੱਸੇ। ਹਾਲਤਾਂ ਨੇ ਹੀ ਉਸ ਨੂੰ ਇਸ ਰਾਹ ਤੋਰਿਆ ਸੀ। ਕੌਂਸਲਿੰਗ ਦੌਰਾਨ ਮਨ, ਮਹੌਲ ਅਤੇ ਮਾਨਸਿਕ ਰੋਗਾਂ ਦੇ ਕਾਰਨ ਸਮਝਾਏ ਗਏ। ਭੂਤ ਪ੍ਰੇਤ, ਆਤਮਾ, ਕਾਲਪਨਿਕ ਸ਼ਕਤੀਆਂ ਅਤੇ ਚਮਤਕਾਰਾਂ ਪਿੱਛੇ ਕੰਮ ਕਰਦੇ ਕਾਰਣ ਦੱਸੇ ਗਏ। ਉਸ ਨੂੰ ਇਹ ਅਹਿਸਾਸ ਹੋ ਗਿਆ ਕਿ ਮਾਨਸਿਕ ਸਥਿਤੀ, ਮਾਹੌਲ ਤੇ ਦਬਾਅ ਨੇ ਹੀ ਉਸ ਦਾ ਜਿਉਣਾ ਦੁੱਭਰ ਕੀਤਾ ਹੈ। ਉਸਨੇ ਸਿੱਖਣ, ਸਮਝਣ ਤੇ ਗਿਆਨ ਹਾਸਲ ਕਰਨ ਲਈ ਪੁਸਤਕਾਂ ਸੰਗ ਦੋਸਤੀ ਕਰਨ ਦੇ ਸਾਡੇ ਸੁਝਾਅ ਨੂੰ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ। ਸੰਮੋਹਨ ਰਾਹੀਂ ਉਸਦੇ ਮਨ ਮਸਤਕ ਵਿੱਚੋਂ ਐਕਟਰ ਦੇ ਭੂਤ ਦਾ ਡਰ ਖਤਮ ਕਰ ਅਸੀਂ ਉਸਨੂੰ ਇਸ ਰਾਹ ਜਾਣ ਤੋਂ ਰੋਕਿਆ। ਸਫਲਤਾ ਲਈ ਸੱਚੀ ਲਗਨ ਤੇ ਮਿਹਨਤ ਦਾ ਪੱਲਾ ਫੜਨ ਲਈ ਪ੍ਰੇਰਿਆ। ਮਾਪਿਆਂ ਨੇ ਵੀ ਸਹਿਯੋਗ ਦਾ ਦਮ ਭਰਿਆ।

ਕੁੱਝ ਮਹੀਨੇ ਸੁਖਾਵੇਂ ਮਾਹੌਲ ਵਿੱਚ ਰਹਿਣ ਤੇ ਪੁਸਤਕਾਂ ਦੇ ਸਾਥ ਨਾਲ ਰਜਨੀ ਹਰ ਤਰ੍ਹਾਂ ਦੇ ਦਬਾਅ ਤੋਂ ਮੁਕਤ ਹੋ ਗਈ। ਫਿਲਮ ਐਕਟਰ ਦੇ ਭੂਤ ਦਾ ਭਰਮ ਮਨ ਚੋਂ ਹਮੇਸਾ ਲਈ ਮਿਟ ਗਿਆ। ਪ੍ਰੇਰਨਾ ਤੇ ਮਿਹਨਤ ਦੇ ਚਲਦਿਆਂ ਅੱਜ ਕੱਲ੍ਹ ਰਜਨੀ ਸਫਲ ਜੀਵਨ ਰਾਹ ਤੇ ਤੁਰ ਰਹੀ ਹੈ।

85281 25021

*ਸਵੈ ਜੀਵਨੀ ਅੰਸ਼*

# ਮੈਨੂੰ ਇਹ ਸੇਬ ਪਸੰਦ ਨੇ

**ਕ੍ਰਿਸ਼ਨ ਚੰਦਰ**



ਉਹ ਪੂਰਨਮਾਸੀ ਦੀ ਸਵੇਰ ਸੀ। ਸਵੇਰੇ ਉਠਦਿਆਂ ਹੀ ਮਾਂ ਨੇ ਮੈਨੂੰ ਨਹਾਇਆ। ਮੈਨੂੰ ਪਾਉਣ ਲਈ ਇੱਕ ਚਿੱਟੀ ਧੋਤੀ ਦਿੱਤੀ। ਮੇਰੇ ਮੋਢੇ 'ਤੇ ਜਨੇਊ ਪਾਇਆ। ਫਿਰ ਬੰਗਲੇ ਦੇ ਬਰਾਂਡੇ ਨੂੰ ਆਪਣੇ ਹੱਥਾਂ ਨਾਲ ਧੋ ਕੇ ਲਿਸ਼ਕਾਇਆ। ਮੇਰੇ ਲਈ ਇੱਕ ਨਿੱਕਾ ਗਲੀਚਾ ਵਿਛਾ ਦਿੱਤਾ ਤੇ ਆਪ ਮਾਂ ਮਿਸ਼ਰ ਜੀ ਨੂੰ ਸਾਹਮਣੇ ਦੇ ਪਹਾੜ ਦੀ ਘਾਟੀ ਤੋਂ ਸੱਦਣ ਤੁਰ ਪਈ। ਘਰ ਵਿਚ ਪੰਜ ਨੌਕਰ ਮੌਜੂਦ ਸਨ ਪਰ ਪੂਰਨਮਾਸ਼ੀ ਵਾਲੀ ਸਵੇਰ ਮਾਂ ਮੇਰਾ ਸਾਰਾ ਕੰਮ ਆਪ ਹੀ ਕਰਦੀ ਹੈ, ਕਿਉਂਕਿ ਮੈਂ ਆਪਣੇ ਮਾਂ ਬਾਪ ਦਾ ਕੱਲਾ-ਕੱਲਾ ਮੁੰਡਾ ਹਾਂ ਅਤੇ ਪੂਰਨਮਾਸੀ ਦਾ ਦਿਨ ਮੇਰਾ ਦਿਨ ਹੁੰਦਾ ਹੈ। ਉਸ ਦਿਨ ਕਿਸੇ ਨੌਕਰ ਨੂੰ ਮੈਨੂੰ ਹੱਥ ਨਹੀਂ ਲਾਉਣ ਦਿੱਤਾ ਜਾਂਦਾ।

ਘੰਟੇ ਤੱਕ ਗਾਇਤਰੀ ਦਾ ਜਾਪ ਕੀਤਾ ਅਤੇ ਬਰਾਂਡੇ ਦੇ ਬਾਹਰ ਸੂਰਜਮੁਖੀ ਦੇ ਫੁੱਲਾਂ ਨੂੰ ਧੌਣ ਚੁੱਕ ਕੇ ਅਸਮਾਨ ਵੱਲ ਤਕਦਾ ਰਿਹਾ। ਅਸਮਾਨ 'ਚ ਕਿਤੇ ਵੀ ਰਾਤ ਦੇ ਤਾਰਿਆਂ ਦੇ ਸਵਾਏ ਬਾਕੀ ਨਹੀਂ ਸੀ। ਅਸਮਾਨ ਦਾ ਫਰਸ਼ ਬਿਲਕੁਲ ਬੰਗਲੇ ਦੇ ਬਰਾਂਡੇ ਦੇ ਫਰਸ਼ ਵਾਂਗ ਧੋਤਾ ਹੋਇਆ ਤੇ ਨੀਲਾ ਸੀ। ਸੂਰਜ ਹਾਲੇ ਆਪਣੇ ਬਰਾਂਡੇ ਵਿਚ ਨਹੀਂ ਆਇਆ ਸੀ। ਸ਼ਾਇਦ ਉਸ ਦੀ ਮਾਂ ਉਸ ਨੂੰ ਨੁਹਾ ਰਹੀ ਹੋਵੇਗੀ। ਮੇਰਾ ਖ਼ਿਆਲ ਹੈ ਸੂਰਜ ਦੀ ਮਾਂ ਵੀ ਮੇਰੀ ਮਾਂ ਵਾਂਗ ਸਖ਼ਤ ਦਿਲ ਦੀ ਹੋਵੇਗੀ ਜੋ ਹਰ ਰੋਜ਼ ਆਪਣੇ ਬੱਚੇ ਨੂੰ ਨੁਹਾਉਣ ਲਈ ਮਜ਼ਬੂਰ ਕਰਦੀ ਹੋਵੇਗੀ। ਉਂਝ ਕਦੇ-ਕਦੇ ਨਹਾਉਣਾ ਚੰਗਾ ਲਗਦਾ ਹੈ ਜਿੱਥੇ ਪਣਚੱਕੀ ਦਾ ਪਾਣੀ ਆਸ਼ਾਰ ਵਾਂਗ ਨਦੀ ਵਿਚ ਆ ਮਿਲਦਾ ਹੈ ਅਤੇ ਨੀਲੇ ਪਾਣੀ ਵਿਚ ਲੱਖਾਂ ਬੁਲਬੁਲੇ ਫੁੱਟਦਿਆਂ-ਫੁੱਟਦਿਆਂ ਪਿੰਡੇ ਵਿਚ ਗੁਦਗੁਦੀ ਕਰਨ ਲੱਗਦੇ ਹਨ, ਜਿਵੇਂ ਤਾਰਾ ਮੇਰੇ ਪਿੰਡੇ 'ਤੇ ਗੁਦਗੁਦੀ ਕਰਦੀ ਹੈ।

ਤੁਸੀਂ ਤਾਰਾ ਨੂੰ ਨਹੀਂ ਜਾਣਦੇ ਨਾ। ਤਾਰਾ ਅਖੌਤੀ ਨੀਵੀਂ ਜਾਤ ਦੇ ਮੋਲੂ ਦੀ ਧੀ ਹੈ, ਜੋ ਸਾਡੇ ਬੰਗਲੇ ਦੇ ਹੇਠਾਂ ਬਣੀ ਇੱਕ ਝੁੱਗੀ ਵਿਚ ਰਹਿੰਦੀ ਹੈ। ਤਾਰਾ ਬਹੁਤ ਗਰੀਬ ਹੈ। ਉਸ ਦਾ ਝੱਗਾ ਥਾਂ-ਥਾਂ ਤੋਂ ਪਾਟਿਆ ਰਹਿੰਦਾ ਹੈ ਅਤੇ ਉਸ ਦੀ ਨਿੱਕਰ 'ਤੇ ਵੀ ਟਾਕੀਆਂ ਲੱਗੀਆਂ ਰਹਿੰਦੀਆਂ ਹਨ। ਉਹ ਵਾਲਾਂ 'ਤੇ ਕਦੇ ਵੀ ਤੇਲ ਨਹੀਂ ਲਾਉਂਦੀ। ਉਹ ਲੋਕ ਤੇਲ ਵਾਲਾਂ 'ਤੇ ਲਾਉਣ ਲਈ ਨਹੀਂ ਸਗੋਂ ਖਾਣ ਲਈ ਵਰਤੋਂ ਵਿਚ ਲਿਆਉਂਦੇ ਹਨ। ਮੇਰੀ ਮਾਂ ਉਨ੍ਹਾਂ ਲੋਕਾਂ ਨਾਲ ਬਹੁਤ ਨਫ਼ਰਤ ਕਰਦੀ ਹੈ ਕਿਉਂਕਿ ਉਹ ਲੋਕ ਗਰੀਬ ਹਨ ਤੇ ਅਖੌਤੀ ਨੀਵੀਂ ਜਾਤ ਦੇ ਹਨ। ਬੜੇ ਸੁੱਕੇ ਸਾਂਵਲੇ, ਮਰੀਅਲ ਜਿਹੇ ਨਜ਼ਰ ਆਉਂਦੇ ਹਨ। ਜਿਵੇਂ ਹਰ ਵੇਲੇ ਭੁੱਖੇ ਰਹਿੰਦੇ ਹੋਣ। ਮੇਰੀ ਮਾਂ ਉਨ੍ਹਾਂ ਲੋਕਾਂ ਨੂੰ ਬਿਲਕੁਲ ਪਸੰਦ ਨਹੀਂ ਕਰਦੀ, ਕਿਉਂਕਿ ਮੋਲੂ ਦੇ ਕੋਲ ਕੋਈ ਜ਼ਮੀਨ ਨਹੀਂ ਹੈ ਅਤੇ ਉਹ ਜੁੱਤੀਆਂ ਬਣਾਉਂਦਾ ਹੈ।

ਤਾਰਾ ਮੈਨੂੰ ਪਸੰਦ ਹੈ। ਉਸ ਦਾ ਚਿਹਰਾ ਬਿਲਕੁਲ ਗੋਲ ਹੈ ਚੰਦ ਵਰਗਾ। ਜਦੋਂ ਉਹ ਆਪਣੇ ਨਿੱਕੇ-ਨਿੱਕੇ ਬੁੱਲ੍ਹ ਖੋਲ੍ਹ ਕੇ ਹਸਦੀ ਹੈ ਤਾਂ ਮੈਨੂੰ ਬਹੁਤ ਪਿਆਰੀ ਲਗਦੀ ਹੈ। ਮੈਂ ਫੈਸਲਾ ਕਰ ਲਿਆ ਹੈ ਕਿ ਮੈਂ ਵੱਡਾ ਹੋ ਕੇ ਤਾਰਾ ਨਾਲ ਵਿਆਹ ਕਰਾਂਗਾ ਪਰ ਹਾਲੇ ਬਹੁਤ ਸਮਾਂ ਬਾਕੀ ਹੈ, ਕਿਉਂਕਿ ਮੇਰੀ ਉਮਰ 8 ਸਾਲ ਦੀ ਹੈ, ਤਾਰਾ ਸਿਰਫ਼ ਛੇ ਸਾਲ ਦੀ ਹੈ ਤੇ ਸਾਨੂੰ ਸਾਡੇ ਮਾਂ-ਬਾਪ ਵਾਂਗ ਵੱਡੇ ਹੋਣ ਵਿਚ ਕਈ ਸਾਲ ਲੱਗ ਜਾਣਗੇ। ਪਤਾ ਨਹੀਂ ਕਿਉਂ ਇਹ ਵੱਡੀ ਉਮਰ ਦੇ ਲੋਕ ਸਾਡੇ ਵਰਗੇ ਬੱਚਿਆਂ ਦਾ ਵਿਆਹ ਨਹੀਂ ਹੋਣ ਦਿੰਦੇ। ਮੇਰੀ ਮਾਂ ਤਾਂ ਮੈਨੂੰ ਤਾਰਾ ਨਾਲ ਖੇਡਣ ਵੀ ਨਹੀਂ ਦਿੰਦੀ। ਅਸੀਂ ਲੁਕ-ਛਿਪ ਕੇ ਖੇਡਦੇ ਹਾਂ ਤੇ

> ਜ਼ਿੰਦਗੀ ਦੇ ਪੁਲ ਹੇਠਾਂ ਪਾਣੀ ਕਿੰਨੀ ਤੇਜ਼ੀ ਨਾਲ ਵਹਿ ਰਿਹਾ ਹੈ। ਚਾਲੀ ਸਾਲਾਂ ਤੋਂ ਮੈਂ ਸੇਬਾਂ ਦੀ ਟਾਹਣੀ 'ਤੇ ਇੱਕ ਵੀ ਕਲੀ ਨੂੰ ਖਿੜਦਿਆਂ ਨਹੀਂ ਵੇਖਿਆ। ਕੈਦੀ ਉਮੀਦਾਂ, ਟੁੱਟੀਆਂ ਆਰਜ਼ੂਆਂ ਅਤੇ ਖ਼ੁਦਗਰਜ਼ੀਆਂ ਦੇ ਹਨੇਰੇ ਅਤੇ ਵਿੰਗੇ ਤੜਿੰਗੇ ਰਸਤਿਆਂ ਤੋਂ ਗੁਜ਼ਰਦਿਆਂ ਹੋਇਆਂ ਮੈ ਜੇਲ੍ਹਖਾਨੇ ਦੀਆਂ ਸਲਾਖ਼ਾਂ ਦੇ ਪਿੱਛੇ ਜਦੋਂ ਵੀ ਝਾਕਦਾ ਹਾਂ ਤਾਂ ਮੈਨੂੰ ਆਪਣੇ ਜ਼ਿਹਨ 'ਚ ਉਹੀ ਅੱਠ ਸਾਲਾਂ ਦਾ ਬੱਚਾ ਨਜ਼ਰ ਆਉਂਦਾ ਹੈ ਜਿਸ ਦੀ ਮਾਂ ਉਸ ਨੂੰ ਥੱਪੜ ਤੇ ਥੱਪੜ ਮਾਰਦੀ ਪੁੱਛ ਰਹੀ ਹੈ।
>
> 'ਦੱਸ ਤੈਨੂੰ ਕਿਹੜਾ ਧਰਮ ਪਸੰਦ ਏ।'
>
> ਤੇ ਉਹ ਥੱਪੜ ਖਾ-ਖਾ ਕੇ ਵੀ ਜਿੱਦੀ ਅੰਦਾਜ਼ 'ਚ ਸੁਰਖ਼ ਸੇਬ ਵੱਲ ਉਂਗਲ ਚੁੱਕ ਕੇ ਆਖ ਰਿਹਾ ਹੈ, 'ਮੈਨੂੰ ਇਹ ਸੇਬ ਪਸੰਦ ਨੇ, ਮੈਨੂੰ ਇਹ ਸੇਬ ਪਸੰਦ ਨੇ।'
>
> ਜੇ ਸਾਡੇ ਬਚਪਨ ਦੇ ਸੁਪਨੇ ਸਾਡੇ ਰਹਿਬਰ ਹੁੰਦੇ ਤਾਂ ਇਹ ਦੁਨੀਆ ਕਿੰਨੀ ਵੱਖਰੀ ਹੁੰਦੀ।
>
> ਕਾਸ਼...!!

ਤਾਰਾ ਖੇਡਦਿਆਂ-ਖੇਡਦਿਆਂ ਮੇਰੇ ਨਾਲ ਖਫ਼ਾ ਹੋ ਜਾਂਦੀ ਹੈ ਤਾਂ ਮੇਰੇ ਨਾਲ ਵਿਆਹ ਕਰਨ ਤੋਂ ਮਨ੍ਹਾਂ ਕਰ ਦਿੰਦੀ ਹੈ। ਦਰਅਸਲ, ਉਹ ਦੋ ਵਿਆਹ ਕਰਵਾਉਣਾ ਚਾਹੁੰਦੀ ਹੈ। ਕੁੱਝ ਮਹੀਨੇ ਪਹਿਲਾਂ ਰਾਜਾ ਸਾਅਬ ਦਾ ਮਹਾਵਤ ਹਾਥੀ 'ਤੇ ਸਵਾਰ ਹੋ ਕੇ ਸਾਡੇ ਬੰਗਲੇ ਸਾਹਮਣਿਓਂ ਲੰਘਿਆ ਸੀ। ਉਦੋਂ ਤੋਂ ਤਾਰਾ ਨੇ ਇਹ ਫੈਸਲਾ ਕਰ ਲਿਆ ਸੀ ਕਿ ਉਹ ਪਹਿਲਾ ਵਿਆਹ ਉਸ ਮਹਾਵਤ ਨਾਲ ਕਰੇਗੀ ਤੇ ਦੂਜਾ ਮੇਰੇ ਨਾਲ। ਜਦੋਂ ਮੈਂ ਉਸ ਨੂੰ ਕਹਿੰਦਾ ਹਾਂ ਕਿ ਤੂੰ ਦੋ ਵਿਆਹ ਨਹੀਂ ਕਰ ਸਕਦੀ, ਤਾਂ ਉਹ ਮੂੰਹ ਚਿੜਾ ਕੇ ਕਹਿੰਦੀ ਹੈ, 'ਕਿਉਂ ਨਹੀਂ ਕਰ ਸਕਦੀ ? ਜੇ ਮਿਸ਼ਰ ਗੰਗਾ ਰਾਮ ਦੋ ਵਿਆਹ ਕਰਵਾ ਸਕਦੇ ਹਨ ਤਾਂ ਮੈਂ ਕਿਉਂ ਨਹੀਂ ਕਰਾ ਸਕਦੀ ?' ਉਸ ਦਾ ਮੇਰੇ ਕੋਲ ਕੋਈ ਜਵਾਬ ਨਹੀਂ ਹੁੰਦਾ।

'ਵੇ ਮੈਂ ਤਾਂ ਤੈਨੂੰ ਗਾਇਤਰੀ ਮੰਤਰ ਪੰਜ ਸੌ ਵਾਰ ਪੜ੍ਹਨ ਲਈ ਕਹਿ ਕੇ ਗਈ ਸੀ। ਇਹ ਤੂੰ ਚੁੱਪ-ਚੁਪੀਤੇ ਗਲੀਚੇ 'ਤੇ ਬੈਠ ਸੂਰਜਮੁਖੀ ਦੇ ਫੁੱਲਾਂ ਨੂੰ ਕਿਉਂ ਘੂਰ ਰਿਹਾ ਹੈ ?' ਮਾਂ ਦੀ ਉੱਚੀ ਆਵਾਜ਼ ਸੁਣ ਕੇ ਮੈਂ ਘਬਰਾ ਗਿਆ ਤੇ ਛੇਤੀ-ਛੇਤੀ ਉੱਚੀ-ਉੱਚੀ ਗਾਇਤਰੀ ਮੰਤਰ ਦਾ ਜਾਪ ਕਰਨ ਲੱਗ ਪਿਆ। ਮਾਂ ਨੇ ਆਪਣੇ ਗੁੱਸੇ ਨੂੰ ਦਬਾਉਂਦਿਆਂ ਮਿਸ਼ਰ ਜੀ ਨੂੰ ਕਿਹਾ, 'ਅਜੀਬ ਬੱਚਾ ਹੈ, ਪਤਾ ਨਹੀਂ ਕਿਹੜੇ ਖ਼ਿਆਲਾਂ ਵਿਚ ਗੁਆਚਿਆ ਰਹਿੰਦਾ ਹੈ ?' ਮਿਸ਼ਰ ਗੰਗਾਰਾਮ ਬੋਲੇ, 'ਇਸੇ ਲਈ ਮੇਰਾ ਸਿੱਧ ਕੀਤਾ ਮੰਤਰ ਇਸ 'ਤੇ ਨਹੀਂ ਚਲਦਾ। ਇਹ ਮੰਤਰ ਯਾਦ ਹੀ ਨਹੀਂ ਕਰਦਾ।'

ਮੇਰੀ ਮਾਂ ਨੇ ਮੈਨੂੰ ਮਾਰਨ ਲਈ ਹੱਥ ਚੁੱਕਿਆ, 'ਨਾ-ਨਾ ਸ਼ੁਭ ਘੜੀ ਵਿਚ ਬੱਚੇ ਨੂੰ ਮਾਰਨਾ ਠੀਕ ਨਹੀਂ।' ਮੇਰੀ ਮਾਂ ਬੁੜ-ਬੁੜ ਕਰਦੀ ਪਿਛਾਂਹ ਹਟ ਗਈ। ਮਿਸ਼ਰ ਜੀ ਨੇ ਪੁੱਛਿਆ, 'ਸਤਨਾਜਾ ਤਿਆਰ ਹੈ ?'

ਪੂਰਨਮਾਸੀ ਵਾਲੇ ਦਿਨ ਮੈਨੂੰ ਸਤਨਾਜੇ ਵਿਚ ਤੋਲਿਆ ਜਾਂਦਾ ਹੈ। ਜਿੰਨਾ ਮੇਰਾ ਵਜ਼ਨ ਹੁੰਦਾ ਸੀ, ਉਨੇ ਵਜ਼ਨ ਦੇ ਸੱਤ ਅਨਾਜ ਲੈ ਕੇ ਮੇਰੀ ਮਾਂ ਉਨ੍ਹਾਂ ਨੂੰ ਮਿਲਾ ਲੈਂਦੀ ਸੀ। ਫਿਰ ਮੈਨੂੰ ਬਰਾਂਡੇ ਦੇ ਬਾਹਰ ਬਗੀਚੇ ਦੇ ਦਰੱਖਤ ਨਾਲ ਲੱਗੇ ਹੋਏ ਵੱਡੇ ਤਰਾਜ਼ੂ ਦੇ ਇੱਕ ਪੱਲੜੇ ਵਿਚ ਪਾ ਦਿੱਤਾ ਜਾਂਦਾ ਹੈ, ਦੂਜੇ ਪਾਸੇ ਸਤਨਾਜਾ ਪਾਇਆ ਜਾਂਦਾ ਹੈ। ਜਦੋਂ ਦੋਹਾਂ ਪਾਸਿਆਂ ਦਾ ਵਜ਼ਨ ਬਰਾਬਰ ਹੋ ਜਾਂਦਾ ਹੈ ਤਾਂ ਮੈਨੂੰ ਪੱਲੜੇ ਤੋਂ ਚੁੱਕ ਲਿਆ ਜਾਂਦਾ ਅਤੇ ਸਤਨਾਜਾ ਮਿਸ਼ਰ ਜੀ ਦੇ ਹਵਾਲੇ ਕਰ ਦਿੱਤਾ ਜਾਂਦਾ ਹੈ ਜੋ ਇਸ ਸਮੇਂ ਦੌਰਾਨ ਉਹ ਮੰਤਰ ਪੜ੍ਹਦੇ ਰਹਿੰਦੇ ਹਨ। ਇਹ ਸਾਲਾਂ ਤੋਂ ਹੁੰਦਾ ਆ ਰਿਹਾ ਸੀ ਕਿਉਂਕਿ ਮੈਂ ਆਪਣੇ ਮਾਂ-ਪਿਓ ਦਾ ਕੱਲਾ-ਕੱਲਾ ਮੁੰਡਾ ਹਾਂ ਤੇ ਬਹੁਤ ਕਮਜ਼ੋਰ ਹਾਂ। ਮਾਂ ਮੈਨੂੰ ਖਵਾਉਂਦੀ-ਪਿਆਉਂਦੀ ਵੀ ਰਹਿੰਦੀ ਹੈ। ਮੇਰੇ ਪਿਤਾ ਦਾ ਖ਼ਿਆਲ ਹੈ ਕਿ ਮੇਰੀ ਮਾਂ ਮੇਰੀ ਸਿਹਤ ਦਾ ਇੰਝ ਖ਼ਿਆਲ ਨਾ ਕਰੇ ਅਤੇ ਮੈਨੂੰ ਮੇਰੇ ਹਾਲ 'ਤੇ ਛੱਡ ਦੇਵੇ। ਪਰ ਮੇਰੀ ਮਾਂ ਤਾਂ ਇਹ ਸੁਣਦਿਆਂ ਖਫ਼ਾ ਹੋ ਜਾਂਦੀ ਹੈ ਤੇ ਮੇਰੇ ਪਿਤਾ ਨੂੰ ਆਖਦੀ ਹੈ, 'ਤੁਸੀਂ ਨਿਰਮੋਹੇ ਹੋ, ਤੁਹਾਨੂੰ ਤਾਂ ਆਪਣੇ ਬੱਚੇ ਨਾਲ ਜ਼ਰਾ ਜਿੰਨਾ ਵੀ ਮੋਹ ਨਹੀਂ।'

ਮੈਨੂੰ ਆਪਣੇ ਪਿਤਾ ਜੀ ਬਹੁਤ ਪਸੰਦ ਹਨ ਕਿਉਂਕਿ ਉਹ ਕਦੇ-ਕਦੇ ਮੇਰੇ ਨਾਲ ਖੇਡਦੇ ਵੀ ਹਨ ਪਰ ਮੇਰੀ ਮਾਂ ਮੇਰੇ ਨਾਲ ਕਦੇ ਵੀ ਨਹੀਂ ਖੇਡਦੀ। ਹਰ ਵੇਲੇ ਝਿੜਕਦੀ ਰਹਿੰਦੀ ਹੈ ਤੇ ਖਵਾਉਂਦੀ ਰਹਿੰਦੀ ਹੈ। ਮੈਂ ਵੀ ਦੂਜਿਆਂ ਬੱਚਿਆਂ ਵਾਂਗ ਰਹਿਣਾ ਚਾਹੁੰਦਾ ਹਾਂ, ਜਿੰਨ੍ਹਾਂ ਨੂੰ ਸਿਰਫ਼ ਇੱਕ ਵਾਰ ਖਾਣਾ ਮਿਲਦਾ ਹੈ, ਜਿੰਨ੍ਹਾਂ ਨੂੰ ਫ਼ਲ ਸਿਰਫ਼ ਉਹੀ ਮਿਲਦੇ ਹਨ, ਜੋ ਆਪਣੇ ਬਗੀਚੇ ਤੋਂ ਚੋਰੀ ਕਰ ਮੈਂ ਉਨ੍ਹਾਂ ਨੂੰ ਦਿੰਦਾ ਹਾਂ। ਜਿੰਨ੍ਹਾਂ ਅੱਜ ਤੱਕ ਕੋਈ ਅੰਡਾ ਨਹੀਂ ਖਾਧਾ। ਫਿਰ ਵੀ ਮੇਰੇ ਤੋਂ ਤਕੜੇ ਹਨ ਤੇ ਮੈਂ ਬਹੁਤ ਕਮਜ਼ੋਰ ਹਾਂ।

ਜਦੋਂ ਮਿਸ਼ਰ ਜੀ ਮੈਨੂੰ ਲੱਕੜੀਆਂ ਵਾਲੇ ਤਰਾਜ਼ੂ ਵਿਚ ਤੋਲ ਕੇ ਸਤਨਾਜਾ 'ਕੱਠਾ ਕਰ ਚੁੱਕੇ ਤਾਂ ਮੇਰੀ ਮਾਂ ਨੇ ਮੈਨੂੰ ਦੂਜੇ ਕੱਪੜੇ ਲਿਆ ਕੇ ਦਿੱਤੇ। ਮਾਂ ਨੇ ਮਿਸ਼ਰ ਜੀ ਨੂੰ ਮੇਰੀ ਸਫ਼ੈਦ ਕੋਰੀ ਧੋਤੀ ਦੇ ਦਿੱਤੀ ਜੋ ਉਨ੍ਹਾਂ ਕੱਲ੍ਹ ਹੀ ਬਾਜ਼ਾਰ ਤੋਂ ਮੰਗਵਾਈ ਸੀ। ਫਿਰ ਉਨ੍ਹਾਂ ਨੇ ਮਿਸ਼ਰ ਜੀ ਨੂੰ ਦੋ ਰੁਪਏ ਦਿੱਤੇ। ਮਿਸ਼ਰ ਜੀ ਨੇ ਮਾਂ ਨੂੰ ਅਤੇ ਮੈਨੂੰ ਆਸ਼ੀਰਵਾਦ ਦਿੱਤਾ ਅਤੇ ਸਮਾਨ ਲੈ ਕੇ ਘਰ ਵੱਲ ਚੱਲ ਪਏ। ਜਦੋਂ ਉਹ ਬਰਾਂਡੇ ਵਿਚੋਂ ਨਿਕਲ ਬਾਹਰ ਦੀ ਪਗਡੰਡੀ ਵੱਲ ਹੋ ਗਏ ਤਾਂ ਪਿਤਾ ਜੀ ਆਪਣੇ ਕਮਰੇ ਵਿਚੋਂ ਨਿਕਲ ਕੇ ਪੁੱਛਣ ਲੱਗੇ, 'ਮਿਸ਼ਰ ਜੀ ਦਾ ਫਰਾਡ ਪੂਰਾ ਹੋ ਗਿਆ ?'

'ਹਾਂ ਹੋ ਗਿਆ', ਮੇਰੀ ਮਾਂ ਖਿਝ ਕੇ ਬੋਲੀ।

'ਇਸ ਤੋਂ ਮਗਰੋਂ ਹੁਣ ਗੁਰਦੁਆਰੇ ਜਾਵੇਂਗੀ ?'

'ਹਾਂ-ਹਾਂ ਜਾਵਾਂਗੀ, ਜਰੂਰ ਜਾਵਾਂਗੀ ਤੇ ਕਿਉਂ ਨਾ ਜਾਵਾਂ ?' ਤੁਹਾਨੂੰ ਤਾਂ ਆਪਣੇ ਬੱਚੇ ਦੀ ਸਿਹਤ ਦਾ ਫ਼ਿਕਰ ਨਹੀਂ। ਦੇਖੋ ਤਾਂ ਪਤਾ ਨਹੀਂ ਕਿਸ ਖ਼ੌਫ਼ਨਾਕ ਬਿਮਾਰੀ ਨਾਲ ਮੇਰਾ ਲਾਲ ਦਿਨੋ-ਦਿਨ ਕਮਜ਼ੋਰ ਹੁੰਦਾ ਜਾ ਰਿਹਾ ਹੈ। ਤੁਹਾਨੂੰ ਤਾਂ ਹਰ ਸਮੇਂ ਮਜ਼ਾਕ ਸੁਝਦਾ ਹੈ। ਕਿਉਂ ਨਾ ਸੁੱਝੇ ? ਆਰੀਆ ਸਮਾਜੀ ਜੋ ਹੋ। ਤੁਹਾਡਾ ਤਾਂ ਕੋਈ ਧਰਮ ਹੀ ਨਹੀਂ ਹੈ। ਮੇਰੀ ਮਾਂ ਸਨਾਤਨ ਧਰਮ ਨੂੰ ਪੂਜਣ ਵਾਲੀ ਸੀ। ਬਾਪ ਆਰੀਆ ਸਮਾਜੀ ਸਨ। ਦੋਹਾਂ ਵਿਚ ਅਕਸਰ ਤੂੰ-ਤੜਾਕ ਹੁੰਦੀ ਰਹਿੰਦੀ ਸੀ। ਕਦੇ-ਕਦੇ ਉਹ ਇਸ ਬਹਿਸ ਵਿਚ ਮੈਨੂੰ ਵੀ ਸ਼ਾਮਲ ਕਰ ਲੈਂਦੇ ਸਨ। ਜਦੋਂ ਪਿਤਾ ਜੀ ਮੇਰੇ ਨਾਲ ਲਾਡ ਪਿਆਰ ਕਰਦੇ ਤਾਂ ਆਖ਼ਰ ਵਿਚ ਪੁੱਛਦੇ ਤੇ ਮੇਰੀ ਮਾਂ ਨੂੰ ਵੀ ਚਿੜਾ-ਚਿੜਾ ਕੇ ਪੁੱਛਦੇ, 'ਮੇਰੇ ਬੇਟਾ ਆਰੀਆ ਸਮਾਜੀ ਹੈ ਨਾ ?' ਤੇ ਮੈਂ ਉਨ੍ਹਾਂ ਦੀ ਗੋਦੀ ਵਿਚ ਚੜ੍ਹ ਲਾਚੜ ਕੇ ਬੋਲਦਾ, 'ਹਾਂ, ਮੈਂ ਆਰੀਆ ਸਮਾਜੀ ਹਾਂ।'

ਫਿਰ ਮੇਰੀ ਮਾਂ ਮੈਨੂੰ ਲਾਡ ਪਿਆਰ ਕਰਦੀ ਅਤੇ ਮੈਨੂੰ ਆਪਣੀ ਗੋਦੀ ਵਿਚ ਲੈ ਕੇ ਮੇਰਾ ਮੂੰਹ ਚੁੰਮਦੀ ਤੇ ਪਿਤਾ ਨੂੰ ਵਿਖਾਉਂਦਿਆਂ ਕਹਿੰਦੀ, 'ਨਹੀਂ, ਮੇਰਾ ਪੁੱਤਰ ਤਾਂ ਸਨਾਤਨੀ ਹੈ। ਕਿਉਂ ਮੇਰੇ ਬੱਚੇ ਤੂੰ ਸਨਾਤਨੀ ਹੈਂ ਨਾ?' ਅਜਿਹੇ ਮੌਕੇ 'ਤੇ ਮੇਰੀ ਮਾਂ ਜੀਭ ਕੱਢ ਮੇਰੇ ਪਿਤਾ ਨੂੰ ਚਿੜਾਉਂਦੀ ਤੇ ਉਹ ਦੋਵੇਂ ਜ਼ੋਰ ਨਾਲ ਹੱਸ ਪੈਂਦੇ। ਮੈਨੂੰ ਇਸ ਖੇਡ ਵਿਚ ਬੜਾ ਮਜ਼ਾ ਆਉਂਦਾ।

ਗੁਰਦੁਆਰੇ ਜਾਣ ਲਈ ਦੋ ਹੀ ਰਾਹ ਸਨ। ਇੱਕ ਬਾਜ਼ਾਰੋਂ ਹੋ ਕੇ ਜਾਂਦਾ ਸੀ। ਦੂਸਰਾ ਰਸਤਾ ਸਾਡੇ ਬੰਗਲੇ ਪਿੱਛੋਂ ਬਾਗ਼ ਤੋਂ ਹੋ ਕੇ ਜਾਂਦਾ ਸੀ। ਅਸੀਂ ਦੋਹਾਂ ਨੇ ਬਾਗ਼ ਵਾਲਾ ਰਸਤਾ ਚੁਣਿਆ। ਇਹ ਅਗਸਤ ਦਾ ਖ਼ੂਬਸੂਰਤ ਦਿਨ ਸੀ। ਸਾਡੇ ਬਗੀਚੇ ਵਿਚ ਸੇਬ ਸੁਰਖ਼ ਹੋ ਚੁੱਕੇ ਸਨ। ਅਤੇ ਨਾਸ਼ਪਾਤੀਆਂ ਦਾ ਰੰਗ ਵੀ ਤਾਰਾ ਦੇ ਚਿਹਰੇ ਵਾਂਗ ਸੁਨਹਿਰੀ ਹੋ ਚੱਲਿਆ ਸੀ ਅਤੇ ਉਸ ਦੀ ਦਿੱਖ ਵੀ ਉਸੇ ਤਰ੍ਹਾਂ ਮੁਲਾਇਮ ਅਤੇ ਸੁਹਣੀ ਦਿਸਦੀ ਸੀ। ਚਿਨਾਰ ਦੇ ਪੱਤਿਆਂ ਨੂੰ ਜਿਵੇਂ ਅੱਗ ਨੇ ਛੂਹ ਲਿਆ ਹੋਵੇ। ਸਤੰਬਰ ਵਿਚ ਇਹ ਚਿਨਾਰ ਦੇ ਪੱਤੇ ਬਿਲਕੁਲ ਸ਼ੋਅਲਿਆਂ ਵਾਂਗ ਭੜਕ ਜਾਣਗੇ ਅਤੇ ਖੜ-ਖੜ ਕਰਦੇ ਹੇਠਾਂ ਡਿੱਗਣਗੇ। ਫਿਰ ਮੈਂ ਵੀ ਅਤੇ ਤਾਰਾ ਇਨ੍ਹਾਂ ਪੱਤਿਆਂ ਵਿਚ ਖੇਡਾਂਗੇ। ਅਸੀਂ ਦੋਵੇਂ ਇਨ੍ਹਾਂ ਸੁਨਹਿਰੀ ਪੱਤਿਆਂ ਦਾ ਤਾਜ ਬਣਾਵਾਂਗੇ ਜੋ ਇੱਕ ਦੂਜੇ ਨੂੰ ਪਾਵਾਂਗੇ। ਤਿੰਨ ਤੀਲੀਆਂ ਨੂੰ ਜੋੜ ਕੇ ਕਿਸ਼ਤੀਆਂ ਬਣਾਵਾਂਗੇ ਅਤੇ ਨਦੀ ਵਿਚ ਛੱਡ ਦੇਵਾਂਗੇ। ਚਿਨਾਰ ਦੇ ਸੁਨਹਿਰੀ ਪੱਤਿਆਂ ਵਾਲੀਆਂ ਕਿਸ਼ਤੀਆਂ ਜਦੋਂ ਨਦੀ ਉੱਤੇ ਤੈਰਦੀਆਂ ਹਨ ਤਾਂ ਇੰਝ ਲਗਦਾ ਹੈ ਜਿਵੇਂ ਰਾਜੇ ਦੇ ਮਹਿਲ ਦੇ ਤਲਾਅ ਵਿਚ ਕਮਲ ਦੇ ਫੁੱਲ ਖਿੜੇ ਹੋਣ।

ਇਹ ਪੂਰਨਮਾਸੀ ਦੀ ਸਵੇਰ ਵੀ ਵਾਕਈ ਬੜੀ ਖ਼ੂਬਸੂਰਤ ਹੁੰਦੀ ਸੀ ਅਤੇ ਇਹ ਪੂਰਾ ਦਿਨ ਸਾਡਾ ਹੀ ਹੁੰਦਾ ਸੀ। ਤੇ ਮੈਨੂੰ ਬਹੁਤ ਚੰਗਾ ਲਗਦਾ ਸੀ। ਮੇਰੀ ਮਾਂ ਬੜੀ ਸੰਭਲ-ਸੰਭਲ ਕੇ ਬੜੇ ਰੋਅਬ ਨਾਲ ਚਲਦੀ ਤੇ ਮੈਂ ਉਸ ਦੇ ਆਸੇ-ਪਾਸੇ ਚੱਕਰ ਲਾਉਂਦਾ ਹੋਇਆ ਭੱਜਦਾ, ਕਦੇ ਭੱਜ ਕੇ ਅੱਗੇ ਚਲਾ ਜਾਂਦਾ। ਕਦੇ ਰੁਕ ਕੇ ਉਸ ਦਾ ਰਾਹ ਤੱਕਣ ਲੱਗ ਪੈਂਦਾ। ਕਦੇ ਅੱਗੇ ਪਿੱਛੇ ਤਿਤਲੀਆਂ ਫੜ੍ਹਣ ਵਿਚ ਮਸਤ ਹੋ ਜਾਂਦਾ ਤੇ ਉਹ ਚੀਕਦੀ ਹੋਈ ਮੈਨੂੰ ਕਦੇ ਅੱਗੇ ਵਧ ਜਾਣ 'ਤੇ ਅਤੇ ਕਦੇ ਪਿੱਛੇ ਰਹਿ ਜਾਣ ਤੇ ਝਿੜਕਦੀ। ਵਾਕਈ ਬੱਚਿਆਂ ਲਈ ਵੱਡੀ ਮੁਸੀਬਤ ਹੈ। ਉਨ੍ਹਾਂ ਨੂੰ ਕਦੇ ਪਤਾ ਹੀ ਨਹੀਂ ਲੱਗ ਸਕਦਾ ਕਿ ਉਹ ਕੀ ਚਾਹੁੰਦੇ ਹਨ। ਪਿੱਛੇ ਰਹਿ ਜਾਵੋ ਤਾਂ ਗਾਲ੍ਹਾਂ ਖਾਵੋ। ਨਾਲ-ਨਾਲ ਤੁਰੋ ਤਾਂ ਕਹਿੰਦੇ ਹਨ ਮੇਰੇ ਨਾਲ ਕਿਉਂ ਚਿੰਬੜ ਕੇ ਤੁਰ ਰਿਹਾ, ਅੱਗੇ ਚੱਲ। ਕੁਝ ਸਮਝ ਨਹੀਂ ਆਉਂਦਾ ਇਹ ਵੱਡੇ ਕੀ ਚਾਹੁੰਦੇ ਹਨ?

ਪੂਰਨਮਾਸੀ ਦੀ ਸਵੇਰ ਮੈਨੂੰ ਗੁਰਦੁਆਰੇ ਜਾਣਾ ਬਹੁਤ ਪਸੰਦ ਹੈ। ਉੱਥੇ ਲੋਕ ਢੋਲਕ, ਵਾਜੇ 'ਤੇ ਗੀਤ ਗਾਉਂਦੇ ਹਨ। ਉੱਥੇ ਇੱਕ ਚਿੱਟੀ ਦਾੜ੍ਹੀ ਵਾਲਾ ਬਜ਼ੁਰਗ ਕੁੱਝ ਪੜ੍ਹਦਾ ਰਹਿੰਦਾ ਹੈ। ਸਾਰੇ ਖੜ੍ਹੇ ਹੋ ਕੇ ਅਰਦਾਸ ਕਰਦੇ ਹਨ ਅਤੇ ਅਰਦਾਸ ਤੋਂ ਮਗਰੋਂ ਮੇਰੀਆਂ ਅੱਖਾਂ ਖ਼ੁਸ਼ੀ ਨਾਲ ਲਿਸ਼ਕਣ ਲੱਗ ਪੈਂਦੀਆਂ ਹਨ ਕਿਉਂਕਿ ਮੈਨੂੰ ਪਤਾ ਹੈ ਕਿ ਅਰਦਾਸ ਤੋਂ ਮਗਰੋਂ ਕੜਾਹ ਪ੍ਰਸ਼ਾਦ ਮਿਲੇਗਾ। ਪਿੱਤਲ ਦੀ ਇੱਕ ਵੱਡੀ ਪਰਾਤ 'ਤੇ ਇੱਕ ਸਫ਼ੈਦ ਮਲਮਲ ਦਾ ਕੱਪੜਾ, ਇੱਕ ਆਦਮੀ ਅੱਗੇ ਵਧਦਾ ਹੈ ਤੇ ਮੈਂ ਦੋਹਾਂ ਤਲੀਆਂ ਨੂੰ ਉਸ ਦੇ ਅੱਗੇ ਕਰ ਦਿੰਦਾ ਹਾਂ। ਉਹ ਮੇਰੀਆਂ ਦੋਹਾਂ ਤਲੀਆਂ ਨੂੰ ਗਰਮਾ-ਗਰਮ ਕੜਾਹ ਪ੍ਰਸ਼ਾਦ ਨਾਲ ਭਰ ਦਿੰਦਾ ਹੈ। ਮਿੱਠਾ, ਨਰਮ ਅਤੇ ਖ਼ੁਸ਼ਬੂ ਨਾਲ ਭਰਿਆ ਹੁੰਦਾ ਹੈ। ਮੈਂ ਆਪਣੀ ਮਾਂ ਨੂੰ ਆਖਦਾ ਹਾਂ, 'ਜਦੋਂ ਮੈਂ ਵੱਡਾ ਹੋਵਾਂਗਾ ਤਾਂ ਗੁਰਦੁਆਰੇ ਦਾ ਗ੍ਰੰਥੀ ਬਣਾਂਗਾ।' ਮਾਂ ਅਫ਼ਸੋਸ ਨਾਲ ਸਿਰ ਹਿਲਾ ਕੇ ਆਖਦੀ ਹੈ, 'ਤੂੰ ਨਹੀਂ ਬਣ ਸਕਦਾ ਮੇਰੇ ਬੱਚੇ ਕਿਉਂਕਿ ਤੂੰ ਸਾਡੀ ਇੱਕੋ-ਇੱਕ ਔਲਾਦ ਹੈ। ਜੇ ਕੋਈ ਤੇਰਾ ਦੂਜਾ ਭਰਾ ਹੁੰਦਾ ਤਾਂ ਅਸੀਂ ਤੇਰੇ ਕੇਸ ਰਖਵਾ ਦਿੰਦੇ।'

ਉਸ ਜ਼ਮਾਨੇ ਵਿਚ ਮੇਰੇ ਬਚਪਨ ਦੇ ਜ਼ਮਾਨੇ ਵਿਚ ਇੱਕ ਦਸਤੂਰ ਸੀ ਕਿ ਅਕਸਰ ਹਿੰਦੂ ਘਰਾਣਿਆਂ ਵਿਚ ਵੱਡੇ ਮੁੰਡੇ ਨੂੰ ਕੇਸਧਾਰੀ ਬਣਾ ਦਿੱਤਾ ਜਾਂਦਾ ਸੀ।

ਗੁਰਦੁਆਰੇ ਤੋਂ ਬਾਹਰ ਨਿਕਲ ਥੋੜ੍ਹੇ ਫ਼ਾਸਲੇ 'ਤੇ ਪਿੱਪਲ ਦਾ ਇੱਕ ਦਰੱਖ਼ਤ ਸੀ। ਉਸ ਦਰਖ਼ਤ ਦੇ ਆਲੇ-ਦੁਆਲੇ ਮਜ਼ਬੂਤ ਥੜ੍ਹਾ ਬਣਿਆ ਹੋਇਆ ਸੀ। ਇਸ ਥੜ੍ਹੇ 'ਤੇ ਤੁਲਸੀ ਦੇ ਗਮਲਿਆਂ ਦੇ ਦਰਮਿਆਨ ਪੱਥਰ ਦੀਆਂ ਕਈ ਮੂਰਤੀਆਂ ਸਨ। ਇੱਕ ਮੂਰਤ ਤਾਂ ਮੇਰੀ ਮਾਂ ਦੇ ਚਿਹਰੇ ਵਰਗੀ ਸੁਹਣੀ ਸੀ। ਇੱਕ ਹੋਰ ਮੂਰਤ ਸੀ ਜੋ ਨੱਚ ਰਹੀ ਸੀ ਪਰ ਉਸ ਦੀ ਪੱਥਰ ਦੀ ਇੱਕ ਲੱਤ ਟੁੱਟੀ ਹੋਈ ਸੀ। ਉਸ ਮੂਰਤੀ ਦੇ ਚਾਰ ਹੱਥ ਸਨ। ਇੱਕ ਮੂਰਤੀ ਸੀ ਜਿਸ ਦਾ ਸਿਰ ਨਹੀਂ ਸੀ। ਸਿਰਫ਼ ਇੱਕ ਜਵਾਨ ਔਰਤ ਦਾ ਜਿਸਮ ਸੀ 'ਤੇ ਉਹ ਏਨਾ ਖ਼ੂਬਸੂਰਤ ਸੀ ਜਿਵੇਂ ਦਾ ਉਨ੍ਹਾਂ ਕੁੜੀਆਂ ਦਾ ਹੁੰਦਾ ਹੈ ਜਿਹੜੀਆਂ ਸਵੇਰੇ-ਸਵੇਰੇ ਸਾਡੇ ਬੰਗਲੇ ਦੇ ਨਾਲ ਵਾਲੀ ਪਗਡੰਡੀ 'ਤੇ ਆਪਣੇ ਸਿਰ 'ਤੇ ਘੜਾ ਚੁੱਕ ਪਾਣੀ ਦੇ ਝਰਨੇ ਤੇ ਜਾਂਦੀਆਂ ਹਨ।

ਬਹੁਤ ਸਾਰੀਆਂ ਮੂਰਤਾਂ 'ਤੇ ਸੰਧੂਰ ਲੱਗਾ ਹੁੰਦਾ ਸੀ ਅਤੇ ਥੜ੍ਹੇ ਦੇ ਪਾਸ ਦੋ ਬਾਂਸਾਂ ਨੂੰ ਗੱਡ ਕੇ ਕਿਸੇ ਨੇ ਘਾਹ ਫੂਸ ਦਾ ਬਨੇਰਾ ਬਣਾ ਦਿੱਤਾ ਸੀ ਅਤੇ ਉਸ ਛੱਜੇ 'ਤੇ ਇੱਕ ਘੰਟਾ ਲਟਕ ਰਿਹਾ ਸੀ। ਮਾਂ ਨੇ ਤੁਲਸੀ ਦੇ ਪੱਤੇ ਤੋੜ ਮੂਰਤਾਂ ਦੇ ਅੱਗੇ ਧਰ ਹੱਥ ਜੋੜ ਲਏ ਤੇ ਮੈਨੂੰ ਵੀ ਹੱਥ ਜੋੜਨ ਲਈ ਕਿਹਾ, ਅੱਖਾਂ ਮੀਟ ਅਰਦਾਸ ਕਰਨ ਲਈ ਕਿਹਾ ਪਰ ਮੈਂ ਅੱਖਾਂ ਖੋਲ੍ਹ ਉਨ੍ਹਾਂ ਮੂਰਤਾਂ ਨੂੰ ਤਕਦਾ ਰਿਹਾ। ਫਿਰ ਜਦੋਂ ਮੇਰੀ ਮਾਂ ਬਨੇਰੇ ਦਾ ਘੰਟਾ ਵਜਾਉਣ ਲੱਗੀ ਤਾਂ ਮੇਰਾ ਜੀਅ ਵੀ ਘੰਟਾ ਵਜਾਉਣ ਨੂੰ ਉੱਲਰ ਪਿਆ। ਮੈਂ ਮਾਂ ਨੂੰ ਕਿਹਾ, 'ਮਾਂ ਮੇਰਾ ਜੀਅ ਪੁਜਾਰੀ ਬਣਨ ਨੂੰ ਕਰਦਾ ਹੈ,

ਫਿਰ ਤਾਂ ਰੋਜ਼ ਮੈਨੂੰ ਘੰਟਾ ਵਜਾਉਣ ਨੂੰ ਮਿਲੇਗਾ।'

'ਓ ਪਾਗਲ!' ਮੇਰੀ ਮਾਂ ਨੇ ਹਸਦਿਆਂ ਕਿਹਾ, 'ਤੂੰ ਪੁਜਾਰੀ ਨਹੀਂ ਬਣ ਸਕਦਾ।'

'ਤੂੰ ਖੱਤਰੀ ਹੈਂ ਬ੍ਰਾਹਮਣ ਨਹੀਂ, ਸਿਰਫ਼ ਬ੍ਰਾਹਮਣ ਹੀ ਪੁਜਾਰੀ ਬਣ ਸਕਦੇ ਹਨ।'

'ਖੱਤਰੀ ਕਿਉਂ ਨਹੀਂ ਘੰਟਾ ਵਜਾ ਸਕਦੇ? ਇਹ ਗੱਲ ਮੇਰੀ ਸਮਝ ਵਿਚ ਨਹੀਂ ਆਈ।' ਆਖ਼ਰ ਮੈਂ ਸੋਚ-ਸੋਚ ਕੇ ਮਾਂ ਨੂੰ ਕਿਹਾ, 'ਮੈਂ ਤਾਂ ਵੱਡਾ ਹੋ ਕੇ ਬ੍ਰਾਹਮਣ ਬਣ ਜਾਵਾਂਗਾ।'

'ਤੂੰ ਬੜਾ ਬੇਵਕੂਫ਼ ਹੈਂ।' ਮੇਰੀ ਮਾਂ ਜ਼ੋਰ ਦੀ ਹੱਸ ਪਈ, 'ਭਲਾਂ ਖੱਤਰੀ ਵੀ ਕਦੇ ਬ੍ਰਾਹਮਣ ਹੋ ਸਕਦੇ ਹਨ? ਇਹ ਨਾ ਮੁਮਕਿਨ ਹੈ।'

'ਕਿਉਂ, ਨਾ ਮੁਮਕਿਨ ਕਿਉਂ ਹੈ? ਇਹ ਗੱਲ ਮੇਰੀ ਸਮਝ ਵਿਚ ਨਹੀਂ ਆਈ। ਜੇ ਛੋਟੇ ਵੱਡੇ ਹੋ ਸਕਦੇ ਹਨ ਤਾਂ ਖੱਤਰੀ ਬ੍ਰਾਹਮਣ ਕਿਉਂ ਨਹੀਂ ਹੋ ਸਕਦੇ?' ਪਰ ਮਾਂ ਤੋਂ ਪੁੱਛਣਾ ਫ਼ਜ਼ੂਲ ਸੀ। ਅਸੀਂ ਕਿੰਨੇ ਹੀ ਸਵਾਲ ਰੋਜ਼ ਕਰਦੇ ਹਾਂ ਤੇ ਕਿੰਨੇ ਹੀ ਸਵਾਲਾਂ ਦੇ ਜਵਾਬ ਸਾਨੂੰ ਨਹੀਂ ਮਿਲਦੇ। ਵੱਡੇ ਤਾਂ 'ਦੇਵਤਿਆਂ' ਵਾਂਗੂ ਹਨ। ਜੀਅ ਕਰੇ ਤਾਂ ਜਵਾਬ ਦੇ ਦੇਣ, ਨਾ ਜੀਅ ਕਰੇ ਤਾਂ ਗੁੱਸੇ ਹੋ ਕੇ ਮਾਰਨ ਲੱਗ ਪੈਣ। ਇਸ ਦੁਨੀਆ ਵਿਚ ਬੱਚਿਆਂ ਲਈ ਕਿੰਨੀ ਵੱਡੀ ਮੁਸੀਬਤ ਹੈ।

ਪਿੱਪਲ ਦੇ ਦਰੱਖ਼ਤ ਅੱਗੋਂ ਹੋ ਕੇ ਮੇਰੀ ਮਾਂ ਮੈਨੂੰ ਪਗਡੰਡੀ 'ਤੇ ਲੈ ਗਈ। ਮੈਨੂੰ ਪਤਾ ਸੀ ਅਸੀਂ ਹੁਣ ਕਿਧਰ ਜਾਣਾ ਹੈ। ਇਸ ਲਈ ਮੈਂ ਖ਼ੁਸ਼ੀ ਨਾਲ ਝੂਮ ਕੇ ਪਗਡੰਡੀ ਵੱਲ ਦੌੜ ਪਿਆ ਕਿਉਂਕਿ ਇਹ ਪਗਡੰਡੀ ਸਾਡੇ ਕਸਬੇ ਤੋਂ ਬਾਹਰ ਵੱਲ ਜਾਂਦੀ ਸੀ। ਇਹ ਇੱਕ ਲੰਬੀ ਵਲ਼ ਖਾਂਦੀ ਪਗਡੰਡੀ ਸੀ। ਉਸ ਪਗਡੰਡੀ ਦੇ ਰਾਹ ਵਿਚ ਧਾਂਈ ਦੇ ਖੇਤ ਆਉਂਦੇ ਸਨ। ਉੱਚੇ-ਨੀਵੇਂ ਟਿੱਲੇ ਆਉਂਦੇ ਸਨ ਅਤੇ ਲੱਕੜੀ ਦੇ ਦੋ ਪੁਲ ਆਉਂਦੇ ਸਨ ਜਿੰਨ੍ਹਾਂ ਦੇ ਹੇਠਾਂ ਸ਼ੋਰ ਮਚਾਉਂਦੇ ਖ਼ਤਰਨਾਕ ਨਾਲੇ ਵਹਿੰਦੇ ਸਨ ਤੇ ਦੋਹਾਂ ਪਾਸੇ ਚੀਲ ਦੇ ਦਰੱਖ਼ਤ ਖੜ੍ਹੇ ਸਨ, ਜਦੋਂ ਹਵਾ ਚਲਦੀ ਤਾਂ ਉਹ ਦਰੱਖ਼ਤ ਸਾਂ-ਸਾਂ ਕਰਦੇ ਜਿਵੇਂ ਦੂਰ ਕਿਤੇ ਬਾਰਿਸ਼ ਹੋ ਰਹੀ ਹੋਵੇ।

ਇਹ ਰਸਤਾ ਮੈਨੂੰ ਸਭ ਤੋਂ ਵੱਧ ਪਸੰਦ ਸੀ। ਇਸ ਲਈ ਮੈਂ ਆਪਣੀ ਮਾਂ ਦੇ ਮਨ੍ਹਾਂ ਕਰਨ 'ਤੇ ਵੀ ਟਪੂਸੀਆਂ ਮਾਰਦਾ ਅੱਗੇ ਦੌੜਦਾ ਗਿਆ। ਮੂਹਰਲੇ ਟਿੱਲੇ ਦੀ ਓਟ ਵਿਚ ਬਹੁਤ ਸਾਰੀਆਂ ਭੇਡਾਂ ਇੱਕ ਅਜ਼ੀਰ ਦੇ ਦਰੱਖ਼ਤ ਹੇਠ ਜਮ੍ਹਾਂ ਸਨ ਅਤੇ ਅੰਜ਼ੀਰ ਦੀ ਵੱਡੀ ਟਾਹਣੀ ਦੇ ਹੇਠਾਂ ਲੁਕਿਆ ਇੱਕ ਪਾਲੀ ਉਸ 'ਤੇ ਸਵਾਰ ਸੀ ਅਤੇ ਭੂਰੇ-ਭੂਰੇ ਅੰਜ਼ੀਰ ਤੋੜ ਕੇ ਆਪਣੀ ਵਹੁਟੀ ਦੇ ਮੂੰਹ ਵਿਚ ਪਾਈ ਜਾਂਦਾ ਸੀ ਤੇ ਉਹ ਖ਼ੁਸ਼ੀ ਨਾਲ ਹੱਸ ਰਹੇ ਸਨ, ਉਨ੍ਹਾਂ ਵੱਲ ਵੇਖ ਕੇ ਮੈਂ ਸੋਚਿਆ ਕਿ ਅੱਜ ਮੈਂ ਵੀ ਤਾਰਾ ਨੂੰ ਇੰਝ ਹੀ ਨਾਸ਼ਪਾਤੀ ਖੁਆਵਾਂਗਾ।

ਇਸ ਖ਼ਿਆਲ ਤੋਂ ਖੁਸ਼ ਹੋ ਕੇ ਮੈਂ ਅੱਗੇ ਦੌੜਦਾ ਚਲਾ ਗਿਆ, ਸਾਹਮਣੇ ਇੱਕ ਖ਼ਰਗੋਸ਼ ਨੇ ਆਪਣੇ ਲੰਮੇ-ਲੰਮੇ ਕੰਨ ਚੁੱਕ ਮੈਨੂੰ ਤੱਕਿਆ। ਉਹ ਜੰਗਲ ਵੱਲ ਦੌੜਦਾ ਚਲਾ ਗਿਆ। ਦੋ ਕਾਟੋਆਂ ਨਚਦੀਆਂ ਹੋਈਆਂ ਸਫ਼ੈਦ ਤਣੇ ਵਾਲੇ ਦਰੱਖ਼ਤ 'ਤੇ ਚੜ੍ਹ ਗਈਆਂ।

ਟੀਸੀ 'ਤੇ ਬੈਠ ਆਪਣੀ ਖ਼ੂਬਸੂਰਤ ਪੂਛ ਨੂੰ ਮੂੰਹ ਵਿਚ ਦਬਾ ਕੇ ਸ਼ਰਾਰਤੀ ਨਜ਼ਰਾਂ ਨਾਲ ਮੇਰੇ ਵੱਲ ਤਕਦੀਆਂ ਰਹੀਆਂ। ਮੇਰਾ ਮਨ ਕੀਤਾ ਕਾਸ਼ ਮੈਂ ਵੀ ਕਾਟੋ ਹੁੰਦਾ। ਆਜ਼ਾਦ ਤੇ ਬੇਫ਼ਿਕਰ ਹੋ ਕੇ ਜੰਗਲਾਂ ਵਿਚ ਘੁੰਮਦਾ, ਅਖ਼ਰੋਟ ਦੇ ਦਰੱਖ਼ਤਾਂ 'ਤੇ ਚੜ੍ਹ, ਅਖ਼ਰੋਟ ਟੁਕਰ-ਟੁਕਰ ਖਾਂਦਾ ਪਰ ਮੇਰੇ ਤਾਂ ਮਾਂ ਪਿਓ ਹਨ, ਇੱਕ ਬੰਗਲਾ ਹੈ ਜਿੱਥੇ ਪੰਜ ਨੌਕਰ ਹਨ। ਸਾਰੇ ਲੋਕ ਮੇਰੀ ਇੱਕ-ਇੱਕ ਹਰਕਤ 'ਤੇ ਨਜ਼ਰ ਰਖਦੇ ਹਨ। ਆਦਮੀ ਦਾ ਬੱਚਾ ਹੋਣਾ, ਸੱਚੀਓਂ ਵੱਡੀ ਮੁਸੀਬਤ ਹੈ।

ਮੇਰੀ ਮਾਂ ਨੇ ਆ ਕੇ ਮੈਨੂੰ ਦਰੱਖ਼ਤ ਤੋਂ ਹੇਠਾਂ ਉਤਾਰਿਆ। ਉਸ ਦਾ ਸਾਹ ਚੜ੍ਹਿਆ ਹੋਇਆ ਸੀ ਤੇ ਉਸ ਦਾ ਚਿਹਰਾ ਵੀ ਲਾਲ ਸੀ। ਉਹ ਬਹੁਤ ਦੇਰ ਤੱਕ ਮੈਨੂੰ ਮੇਰੀਆਂ ਆਦਤਾਂ ਲਈ ਕੋਸਦੀ ਰਹੀ ਪਰ ਇਹ ਤਾਂ ਵੱਡੇ ਲੋਕਾਂ ਦਾ ਅਸੂਲ ਹੀ ਹੈ। ਇਨ੍ਹਾਂ ਲੋਕਾਂ ਦੇ ਸਾਹ ਚੱਲਣ ਨਾਲ ਬਹੁਤ ਜਲਦੀ ਫੁੱਲ ਜਾਂਦੇ ਹਨ ਤੇ ਬਹੁਤ ਜਲਦੀ ਗੁੱਸੇ ਵਿਚ ਆ ਜਾਂਦੇ ਹਨ। ਇਨ੍ਹਾਂ ਲੋਕਾਂ ਦੀ ਕਾਟੋਆਂ ਤੇ ਖ਼ਰਗੋਸ਼ਾਂ ਵਿਚ ਕੋਈ ਵੀ ਦਿਲਚਸਪੀ ਨਹੀਂ ਹੁੰਦੀ। ਇਹ ਲੋਕ ਹਮੇਸ਼ਾਂ ਤਿਉੜੀ ਚੜ੍ਹਾ ਕੇ ਕਿਸੇ ਡੂੰਘੇ ਫ਼ਿਕਰ ਵਿਚ ਡੁੱਬੇ ਨਜ਼ਰ ਆਉਂਦੇ ਹਨ। ਅਕਸਰ ਰਾਤਾਂ ਵਿਚ ਮੈਂ ਆਪਣੀ ਜਵਾਨ ਮਾਂ ਨੂੰ ਆਪਣੇ ਪਿਤਾ ਜੀ ਨੂੰ ਇਹ ਕਹਿੰਦਿਆਂ ਸੁਣਿਆ ਹੈ, 'ਹੁਣ ਮੁੰਡਾ ਜਵਾਨ ਹੋ ਗਿਆ ਹੈ, ਸਾਨੂੰ ਕੁਝ ਬੱਚਤ ਕਰਨੀ ਚਾਹੀਦੀ ਹੈ।' ਮੈਂ ਕਿਸੇ ਕਾਟੋ, ਕਿਸੇ ਖ਼ਰਗੋਸ਼ ਨੂੰ ਬੱਚਤ ਕਰਦੇ ਨਹੀਂ ਤੱਕਿਆ।

ਦਰੱਖ਼ਤ ਤੋਂ ਹੇਠਾਂ ਉੱਤਰ ਮੈਂ ਫਿਰ ਆਪਣੀ ਮਾਂ ਦੇ ਅੱਗੇ-ਪਿੱਛੇ ਤੁਰਨ ਲੱਗਾ। ਮੋੜ ਕੱਟ ਯਕਦਮ ਅਸੀਂ ਇੱਕ ਉੱਚੇ ਟਿੱਲੇ ਵੱਲ ਵਧ ਗਏ। ਜਿਸ ਦੇ ਉੱਪਰ ਬੇਰੀਆਂ ਦੇ ਝਾੜ ਸਨ ਤੇ ਜਿਸ ਦੀਆਂ ਟਾਹਣੀਆਂ 'ਤੇ ਮੈਲੇ ਕੁਚੈਲੇ ਕੱਪੜਿਆਂ ਦੀਆਂ ਕਿੰਨੀਆਂ ਹੀ ਨਿੱਕੀਆਂ ਗੱਠੜੀਆਂ ਬੰਨ੍ਹੀਆਂ ਹੋਈਆਂ ਸਨ। ਉਹ ਪੀਰ ਸ਼ਾਹ ਮੁਰਾਦ ਦੀ ਮਜ਼ਾਰ ਸੀ ਜਿਸ ਦੇ ਕਰਤਾ-ਧਰਤਾ ਚਾਚਾ ਰਮਜਾਨੀ ਸਨ। ਚਾਚਾ ਰਮਜਾਨੀ ਦਾ ਪੁੱਤਰ ਜੱਗਰ ਮੇਰਾ ਪੱਕਾ ਦੋਸਤ ਸੀ। ਉਹ ਹਰ ਪੂਰਨਮਾਸੀ ਨੂੰ ਮੇਰਾ ਰਾਹ ਤਕਦਾ ਸੀ। ਜਦੋਂ ਮੇਰੀ ਮਾਂ ਮਜ਼ਾਰ 'ਤੇ ਚੜ੍ਹਾਵਾ ਚੜ੍ਹਾਉਂਦੀ, ਮੈਂ ਤੇ ਜੱਗਰ ਬੇਰੀਆਂ ਦੇ ਆਲੇ ਦੁਆਲੇ ਲੁਕਣ-ਮੀਟੀ ਖੇਡਦੇ ਅਤੇ ਨਾਲ-ਨਾਲ ਬੇਰ ਖੁਸ਼ਕ ਪੱਤਿਆਂ ਤੋਂ ਲੱਭ-ਲੱਭ ਖਾਂਦੇ। ਬੇਰੀਆਂ ਦੇ ਹਰੇ-ਹਰੇ ਪੱਤਿਆਂ ਦੇ ਗੁੱਛਿਆਂ ਅੰਦਰ ਬੈਠੀ ਹੋਈ

ਬੁਲਬੁਲ ਬੋਲਦੀ ਸੀ ਅਤੇ ਗੁਟਾਰਾਂ ਚੀਕਦੀਆਂ ਸਨ, ਸਫ਼ੈਦ ਕਲਗੀ ਵਾਲੀ ਚਿੜੀ 'ਕੋਹੂ-ਕੂਕ, ਕੋਹੂ-ਕੂਕ' ਦੀ ਆਵਾਜ਼ ਕਢਦੀ ਸੀ।

ਮੈਨੂੰ ਪੀਰ ਮੁਹੰਮਦ ਦੀ ਮਜ਼ਾਰ ਬਹੁਤ ਪਸੰਦ ਸੀ, ਜੱਗਰ ਨਾਲ ਖੇਡਣਾ ਵੀ ਬਹੁਤ ਪਸੰਦ ਸੀ, ਚਾਚਾ ਰਮਜਾਨੀ ਵੀ ਮੈਨੂੰ ਬਹੁਤ ਚੰਗੇ ਲਗਦੇ ਸਨ। ਇਸ ਲਈ ਜਦੋਂ ਅਸੀਂ ਮਜ਼ਾਰ ਤੋਂ ਹੇਠਾਂ ਉੱਤਰ ਆਏ ਤਾਂ ਮੈਂ ਖ਼ੁਸ਼ ਹੋ ਕੇ ਆਪਣੀ ਮਾਂ ਨੂੰ ਕਿਹਾ, 'ਮਾਂ, ਮੈਂ ਫ਼ੈਸਲਾ ਕਰ ਲਿਆ ਹੈ ਕਿ ਮੈਂ ਵੱਡਾ ਹੋ ਕੇ ਮੁਸਲਮਾਨ ਬਣਾਂਗਾ।'

ਮੇਰੀ ਸਮਝ 'ਚ ਨਹੀਂ ਆਇਆ ਕਿ ਮੈਂ ਅਜਿਹੀ ਕਿਹੜੀ ਗੱਲ ਕਰ ਦਿੱਤੀ, ਜਿਸ ਨੂੰ ਸੁਣ ਕੇ ਮੇਰੀ ਮਾਂ ਇੱਕਦਮ ਭੜਕ ਗਈ ਤੇ ਉਸ ਨੇ ਮੇਰੀ ਗੱਲ੍ਹ 'ਤੇ ਜ਼ੋਰ ਦੀ ਥੱਪੜ ਮਾਰਿਆ। ਥੱਪੜ ਏਨੀ ਜ਼ੋਰ ਦਾ ਸੀ ਕਿ ਮੈਂ ਪੀੜ ਨਾਲ ਰੋਣ ਲੱਗ ਪਿਆ। ਵਾਪਸੀ 'ਚ ਸਾਰੇ ਰਸਤੇ ਰੋਂਦਾ ਰਿਹਾ। ਕਾਟੋ ਨੇ ਮੈਨੂੰ ਰੋਂਦੇ ਵੇਖਿਆ, ਖ਼ਰਗੋਸ਼ ਨੇ ਮੈਨੂੰ ਰੋਂਦੇ ਵੇਖਿਆ ਤੇ ਮਾਂ ਨੇ ਮੈਨੂੰ ਕਈ ਵਾਰ ਚੁੱਪ ਕਰਵਾਉਣਾ ਚਾਹਿਆ ਪਰ ਮੈਂ ਵੀ ਢੀਠ ਬਣ ਕੇ ਰੋਂਦਾ ਰਿਹਾ ਤਾਂ ਕਿ ਸਾਰੀ ਦੁਨੀਆ ਵੇਖ ਲਵੇ ਕਿ ਮੈਂ ਰੋ ਰਿਹਾ ਹਾਂ। ਰੋ ਰਿਹਾ ਹਾਂ ਤੇ ਕਾਟੋ ਬਣ ਗਿਆ ਹਾਂ। ਮੇਰੀ ਮਾਂ ਮੈਨੂੰ ਚਾਰੇ ਪਾਸੇ ਲੱਭ ਰਹੀ ਹੈ। ਮੈਂ ਖ਼ਰਗੋਸ਼ ਬਣ ਗਿਆ ਹਾਂ ਤੇ ਮੇਰੀ ਮਾਂ ਪਾਗਲਾਂ ਵਾਂਗ ਜੰਗਲ ਜੰਗਲ ਘੁੰਮ ਰਹੀ ਹੈ। ਮੈਂ ਬੇਰੀਆਂ ਦੇ ਝੁੰਡ 'ਚ ਬੁਲਬੁਲ ਬਣ ਗਿਆ ਹਾਂ ਤੇ ਮਾਂ ਮੇਰੀ ਨਿਰਾਸ਼ ਹੋ ਕੇ ਮਜ਼ਾਰ ਦੇ ਚੱਕਰ ਕੱਟ ਰਹੀ ਹੈ। ਆਪਣੀ ਮਾਂ ਦੀ ਬੁਰੀ ਹਾਲਤ ਦੇਖ ਕੇ ਮੇਰੇ ਮਨ 'ਚ ਤਰਸ ਆ ਗਿਆ। ਮੈਂ ਹੋਰ ਜ਼ੋਰ-ਜ਼ੋਰ ਦੀ ਰੋਣ ਲੱਗ ਪਿਆ ਤੇ ਉਸ ਸਮੇਂ ਤੱਕ ਰੋਂਦਾ ਰਿਹਾ ਜਦੋਂ ਤੱਕ ਵਾਪਸ ਬੰਗਲੇ ਪਹੁੰਚ ਮੇਰੇ ਪਿਤਾ ਨੇ ਮੈਨੂੰ ਪਿਆਰ ਨਹੀਂ ਕਰ ਲਿਆ ਤੇ ਮੈਨੂੰ ਬਾਗ਼ 'ਚ ਖੇਡਣ ਦੀ ਛੁੱਟੀ ਨਹੀਂ ਦੇ ਦਿੱਤੀ।

ਮੈਂ ਚਾਹੁੰਦਾ ਵੀ ਇਹੀ ਸੀ। ਇੱਕ ਛਿਣ 'ਚ ਹੀ ਮੇਰੇ ਅੱਥਰੂ ਸੁੱਕ ਗਏ ਤੇ ਮੈਂ ਨਚਦਾ ਹੋਇਆ ਆਪਣੇ ਵੱਡੇ ਬਾਗ਼ ਦੀ ਉਸ ਨੁੱਕਰ 'ਚ ਚਲਾ ਗਿਆ ਜਿੱਥੇ ਲੋਹੇ ਦੀਆਂ ਵੱਡੀਆਂ-ਵੱਡੀਆਂ ਜਾਲੀਆਂ 'ਤੇ ਅੰਗੂਰਾਂ ਦੀਆਂ ਵੇਲਾਂ ਲੱਦੀਆਂ ਸਨ। ਉਸ ਦੇ ਚਾਰੇ ਪਾਸੇ ਲੱਕੜੀ ਦੇ ਜੰਗਲੇ ਤੋਂ ਬੋਗਨਵਿਲਾ ਜਿਹੇ ਸੁਰਖ਼ ਸ਼ਰਾਰਤੀ ਫੁੱਲ ਲਿਸ਼ਕ ਰਹੇ ਸਨ। ਲੋਹੇ ਦੀਆਂ ਮਜ਼ਬੂਤ ਜਾਲੀਆਂ ਨਾਲ ਚਿੰਬੜੀ ਹੋਈ ਤਾਰਾ, ਮੇਰੀ ਉਡੀਕ ਕਰ ਰਹੀ ਸੀ ਤੇ ਮੈਂ ਉਸ ਨੂੰ ਆਵਾਜ਼ਾਂ ਮਾਰਦਾ ਤੇ ਉਸ ਨੂੰ ਏਧਰ-ਓਧਰ ਲੱਭਦਾ ਭੱਜਦਾ ਰਿਹਾ। ਆਖ਼ਰ ਇੱਕ ਮਹਿਰਾਬ 'ਤੇ ਚੜ੍ਹੀ ਅੰਗੂਰਾਂ ਦੀ ਵੇਲ 'ਚ ਲੁਕੀ ਚੰਗੇ-ਚੰਗੇ ਅੰਗੂਰ ਖਾਂਦੀ ਹੋਈ ਮੈਨੂੰ ਮਿਲ ਗਈ। ਮੈਂ ਉਸ ਦਾ ਮੂੰਹ ਖੋਲ੍ਹ ਕੇ ਅੰਗੂਰ ਦੇ ਦਾਣੇ ਪਾਉਣ ਲੱਗ ਪਿਆ। ਤਾਰਾ ਬੋਲੀ, 'ਇਹ ਕੀ ਕਰ ਰਿਹੈਂ?' ਮੈਂ ਪਰ੍ਹੇ ਹਟ ਗਿਆ ਤੇ ਉਸ ਨੂੰ ਕਿਹਾ, 'ਅਸੀਂ ਪਾਲੀ ਤੇ ਉਸ ਦੀ ਵਹੁਟੀ ਵਾਂਗ ਇੱਕ ਦੂਜੇ ਦੇ ਮੂੰਹ 'ਚ ਅੰਗੂਰ ਰੱਖ ਕੇ ਖਾਂਦੇ ਹਾਂ।'

'ਚੰਗਾ ਫਿਰ ਮੈਂ ਤੈਨੂੰ ਖਵਾਂਦਾ ਹਾਂ, ਤੂੰ ਮੈਨੂੰ ਖਵਾ।'

'ਨਹੀਂ ਪਹਿਲਾਂ ਤੂੰ ਖਵਾ।' ਤਾਰਾ ਬੋਲੀ।

'ਨਹੀਂ ਪਹਿਲਾਂ ਤੂੰ।' ਮੈਂ ਜ਼ਿਦ ਕੀਤੀ।

'ਚੰਗਾ ਫਿਰ ਇੱਕੜ-ਦੁੱਕੜ ਕਰ ਲੈਂਦੇ ਹਾਂ।' ਤਾਰਾ ਬੋਲੀ। ਇਹ ਕਹਿੰਦਿਆਂ ਇੱਕ ਉਂਗਲ ਨਾਲ ਮੇਰੀ ਛਾਤੀ ਛੂਹ ਕੇ ਬੋਲੀ, 'ਇੱਕੜ-ਦੁੱਕੜ ਭੰਬਾ ਭੌ, ਅੱਸੀ ਨੱਬੇ ਪੂਰਾ ਸੌ... ਤੂੰ ਮੈਨੂੰ ਅੰਗੂਰ ਖੁਆਵੇਂਗਾ।

ਮੈਂ ਉੱਪਰ ਮਹਿਰਾਬਦਾਰ ਜਾਲੀਆਂ ਦੀਆਂ ਉਚਾਈਆਂ ਨੂੰ ਵੇਖਿਆ ਤੇ ਸਭ ਤੋਂ ਚੰਗੇ ਅੰਗੂਰ ਦਾ ਗੁੱਛਾ ਤੋੜ ਲਿਆ ਤੇ ਦਾਣੇ ਤੋੜ-ਤੋੜ ਤਾਰਾ ਦੇ ਮੂੰਹ 'ਚ ਪਾਉਣ ਲੱਗ ਪਿਆ ਤੇ ਇੱਕੜ-ਦੁੱਕੜ ਗਿਣਨ ਲੱਗ ਪਿਆ, 'ਇੱਕੜ-ਦੁੱਕੜ ਭੰਬਾ ਭੌ, ਅੱਸੀ ਨੱਬੇ ਪੂਰਾ ਸੌ... ਲੈ ਹੁਣ ਖਵਾ', ਇੱਕ ਦਮ ਤਾਰਾ ਮੇਰੇ ਤੋਂ ਅੰਗੂਰਾਂ ਦਾ ਸਾਰਾ ਗੁੱਛਾ ਖੋਹ ਕੇ ਭੱਜ ਗਈ। ਉਹ ਭੱਜਦੀ ਜਾਂਦੀ, ਚੀਕਦੀ ਜਾਂਦੀ ਸੀ, 'ਨਹੀਂ ਖਵਾਂਦੀ, ਨਹੀਂ ਖਵਾਂਦੀ, ਨਹੀਂ ਖਵਾਂਦੀ।'

ਉਹ ਅੱਗੇ-ਅੱਗੇ ਭੱਜ ਰਹੀ ਸੀ ਤੇ ਮੈਂ ਚੀਕਦਾ ਪਿੱਛੇ-ਪਿੱਛੇ ਭੱਜ ਰਿਹਾ ਸੀ। ਭੱਜਦਿਆਂ-ਭੱਜਦਿਆਂ ਸਾਨੂੰ ਦੋਹਾਂ ਨੂੰ ਖ਼ਿਆਲ ਹੀ ਨਹੀਂ ਸੀ ਰਿਹਾ ਕਿ ਅਸੀਂ ਕਿੱਥੇ ਆ ਗਏ ਹਾਂ। ਯਕਦਮ ਅਸੀਂ ਆਪਣੇ ਬੰਗਲੇ ਦੇ ਬਰਾਂਡੇ 'ਚ ਖੜ੍ਹੇ-ਖੜ੍ਹੇ ਹਫ਼ ਰਹੇ ਸਾਂ ਤੇ ਮੇਰੀ ਮਾਂ ਨੇ ਤਾਰਾ ਨੂੰ ਫੜ ਲਿਆ। ਮਾਂ ਜ਼ੋਰ-ਜ਼ੋਰ ਦੀ ਥੱਪੜ ਮੁੱਕੇ ਮਾਰ-ਮਾਰ ਕੇ ਕਹਿ ਰਹੀ ਸੀ, 'ਕਮਬਖ਼ਤ! ਕਮੀਨੀ, ਅਛੂਤ ਕੁੜੀ। ਪੂਰਨਮਾਸੀ ਦੇ ਪਵਿੱਤਰ ਦਿਨ ਤੂੰ ਮੇਰੇ ਬੱਚੇ ਨਾਲ ਖੇਡਦੀ ਹੈਂ ਤਾਂ ਹੀ ਤਾਂ ਇਹ ਠੀਕ ਨਹੀਂ ਹੁੰਦਾ, ਵੇਖੀਂ ਤਾਂ ਸਹੀ ਮੈਂ ਅੱਜ ਤੇਰੀਆਂ ਹੱਡੀਆਂ ਤੋੜ ਕੇ ਰਹਾਂਗੀ।'

ਮੇਰੀ ਮਾਂ ਏਨੇ ਗੁੱਸੇ 'ਚ ਆਈ ਸੀ ਜੇ ਮੇਰੇ ਪਿਤਾ ਤਾਰਾ ਦੀ ਮਦਦ ਲਈ ਨਾ ਆਉਂਦੇ ਤਾਂ ਉਹ ਜ਼ਰੂਰ ਤਾਰਾ ਦੀਆਂ ਹੱਡੀਆਂ ਭੰਨ ਦਿੰਦੀ। ਮੇਰੇ ਪਿਤਾ ਨੇ ਰੋਂਦੀ ਹੋਈ ਤਾਰਾ ਨੂੰ ਆਪਣੀ ਕੁੱਛੜ ਚੁੱਕਿਆ ਤੇ ਉਸ ਨੂੰ ਬਗ਼ੀਚੀ ਵਿਚ ਲੈ ਗਏ ਤੇ ਉਸ ਦੀ ਝੋਲੀ ਲਾਲ ਲਾਲ ਸੇਬਾਂ ਨਾਲ ਭਰ ਦਿੱਤੀ। ਉਨ੍ਹਾਂ ਖ਼ੂਬਸੂਰਤ ਸੇਬਾਂ ਨੂੰ ਵੇਖ ਤਾਰਾ ਸਾਰੀ ਮਾਰ ਭੁੱਲ ਗਈ ਤੇ ਆਪਣੇ ਅੱਥਰੂਆਂ ਵਿਚੋਂ ਹੱਸਣ ਲੱਗ ਪਈ, ਮੇਰੇ ਪਿਤਾ ਜੀ ਨੇ ਮਾਂ ਨੂੰ ਕਿਹਾ, 'ਖ਼ਬਰਦਾਰ ਅੱਗੇ ਤੋਂ ਮੇਰੇ ਮੁੰਡੇ ਨੂੰ ਤਾਰਾ ਨਾਲ ਖੇਡਣ ਤੋਂ ਰੋਕਿਆ।'

'ਤਾਰਾ ਅਛੂਤ ਹੈ ਤੇ ਦਲਿਤਾਂ ਦੀ ਕੁੜੀ ਹੈ।'

'ਦਲਿਤਾਂ ਦੀ ਕੁੜੀ ਹੈ ਤਾਂ ਕੀ ਹੋਇਆ, ਇਨਸਾਨ ਨਹੀਂ ਹੈ?'

'ਤੁਸੀਂ ਆਪਣੇ ਵਿਚਾਰ ਨੂੰ ਆਪਣੇ ਕੋਲ ਰੱਖੋ। ਮੈਂ ਆਪਣੇ ਪੁੱਤਰ ਨੂੰ ਤੁਹਾਡੀ ਤਰ੍ਹਾਂ ਨਾਸਤਿਕ ਨਹੀਂ ਬਣਨ ਦੇਵਾਂਗੀ। ਕਿਉਂ ਮੇਰੇ ਲਾਲ?'

ਮੇਰੀ ਮਾਂ ਮੈਨੂੰ ਪੁਚਕਾਰਦਿਆਂ ਬੋਲੀ।

'ਤੂੰ ਮੇਰਾ ਪੁੱਤਰ ਹੈਂ ਨਾ?'

ਮੈਂ ਡਰਦਿਆਂ ਡਰਦਿਆਂ ਕਿਹਾ, 'ਹਾਂ।'

ਮੇਰੀਆਂ ਨਜ਼ਰਾਂ ਤਾਰਾ ਦੀ ਸੇਬਾਂ ਨਾਲ ਭਰੀ ਝੋਲੀ 'ਤੇ ਲੱਗੀਆਂ ਹੋਈਆਂ ਸਨ।

'ਤੂੰ ਮੇਰੀ ਗੱਲ ਮੰਨੇਂਗਾ ਨਾ?'

'ਹਾਂ', ਮੈਂ ਹੌਲੀ ਜਿਹੀ ਕਿਹਾ ਪਰ ਮੇਰੀਆਂ ਨਜ਼ਰਾਂ ਵਿਚ ਤਾਂ ਲਾਲ ਲਾਲ ਸੇਬ ਨੱਚ ਰਹੇ ਸਨ।

'ਚੰਗਾ ਫਿਰ ਦੱਸ ਤੈਨੂੰ ਕਿਹੜਾ ਧਰਮ ਪਸੰਦ ਏ। ਮੇਰਾ, ਜਾਂ ਆਪਣੇ ਪਿਤਾ ਦੇ ਵਿਚਾਰ?'

ਮੈਂ ਕਿਹਾ, 'ਮੈਨੂੰ ਇਹ ਸੇਬ ਪਸੰਦ ਹਨ।' ਮੇਰੇ ਪਿਤਾ ਜ਼ੋਰ ਦੀ ਹੱਸ ਪਏ।

ਮੇਰੀ ਮਾਂ ਨੇ ਮੇਰੇ ਜ਼ੋਰ ਨਾਲ ਚਪੇੜ ਮਾਰੀ ਤੇ ਗੁੱਸੇ ਨਾਲ ਬੋਲੀ, 'ਦੱਸ ਤੈਨੂੰ ਕਿਹੜਾ ਧਰਮ ਪਸੰਦ ਏ? ਮੇਰਾ ਜਾਂ ਆਪਣੇ ਪਿਤਾ ਦੇ ਵਿਚਾਰ?'

ਮੈਂ ਰੋਂਦਿਆਂ-ਰੋਂਦਿਆਂ ਕਿਹਾ, 'ਮੈਨੂੰ ਇਹ ਸੇਬ ਪਸੰਦ ਨੇ।'

ਇਸ ਘਟਨਾ ਨੂੰ ਗੁਜ਼ਰਿਆਂ ਇੱਕ ਅਰਸਾ ਬੀਤ ਗਿਆ ਹੈ। ਜ਼ਿੰਦਗੀ ਦੇ ਪੁਲ ਹੇਠਾਂ ਪਾਣੀ ਕਿੰਨੀ ਤੇਜ਼ੀ ਨਾਲ ਵਹਿ ਰਿਹਾ ਹੈ। ਚਾਲੀ ਸਾਲਾਂ ਤੋਂ ਮੈਂ ਸੇਬਾਂ ਦੀ ਟਾਹਣੀ 'ਤੇ ਇੱਕ ਵੀ ਕਲੀ ਨੂੰ ਖਿੜਦਿਆਂ ਨਹੀਂ ਵੇਖਿਆ। ਕੈਦੀ ਉਮੀਦਾਂ, ਟੁੱਟੀਆਂ ਆਰਜ਼ੂਆਂ ਅਤੇ ਖ਼ੁਦਗਰਜ਼ੀਆਂ ਦੇ ਹਨੇਰੇ ਅਤੇ ਵਿੰਗੇ ਤੜਿੰਗੇ ਰਸਤਿਆਂ ਤੋਂ ਗੁਜ਼ਰਦਿਆਂ ਹੋਇਆਂ ਮੈ ਜੇਲ੍ਹਖਾਨੇ ਦੀਆਂ ਸਲਾਖ਼ਾਂ ਦੇ ਪਿੱਛੇ ਜਦੋਂ ਵੀ ਝਾਕਦਾ ਹਾਂ ਤਾਂ ਮੈਨੂੰ ਆਪਣੇ ਜ਼ਿਹਨ 'ਚ ਉਹੀ ਅੱਠ ਸਾਲਾਂ ਦਾ ਬੱਚਾ ਨਜ਼ਰ ਆਉਂਦਾ ਹੈ ਜਿਸ ਦੀ ਮਾਂ ਉਸ ਨੂੰ ਥੱਪੜ ਤੇ ਥੱਪੜ ਮਾਰਦੀ ਪੁੱਛ ਰਹੀ ਹੈ।

'ਦੱਸ ਤੈਨੂੰ ਕਿਹੜਾ ਧਰਮ ਪਸੰਦ ਏ।'

ਤੇ ਉਹ ਥੱਪੜ ਖਾ-ਖਾ ਕੇ ਵੀ ਜਿੱਦੀ ਅੰਦਾਜ਼ 'ਚ ਸੁਰਖ਼ ਸੇਬ ਵੱਲ ਉਂਗਲ ਚੁੱਕ ਕੇ ਆਖ ਰਿਹਾ ਹੈ, 'ਮੈਨੂੰ ਇਹ ਸੇਬ ਪਸੰਦ ਨੇ, ਮੈਨੂੰ ਇਹ ਸੇਬ ਪਸੰਦ ਨੇ।'

ਜੇ ਸਾਡੇ ਬਚਪਨ ਦੇ ਸੁਪਨੇ ਸਾਡੇ ਰਹਿਬਰ ਹੁੰਦੇ ਤਾਂ ਇਹ ਦੁਨੀਆ ਕਿੰਨੀ ਵੱਖਰੀ ਹੁੰਦੀ।

ਕਾਸ਼...!!



**ਅਨੁਵਾਦ : ਭੁਪਿੰਦਰ ਕੌਰ ਪ੍ਰੀਤ**
98141 77954

***ਪੰਨਾ 5 ਦਾ ਬਾਕੀ...***

ਹੋਰ ਇਮਾਰਤਾਂ ਦੀ ਕੜੀ ਜਿਸ ਨੂੰ ਸੈਂਟਰਲ ਵਿਸਟਾ ਕਿਹਾ ਜਾ ਰਿਹਾ ਹੈ, ਦਾ ਨੀਂਹ-ਪੱਥਰ ਰੱਖ ਰਿਹਾ ਹੈ ਜਿਹੜੀ 21-22 ਹਜ਼ਾਰ ਕਰੋੜ ਰੁਪਏ ਖਰਚਕੇ ਪੂਰੀ ਕੀਤੀ ਜਾਣੀ ਹੈ। ਕਿਉਂ? ਕਿਉਂਕਿ ਮੋਦੀ ਕਹਿੰਦੇ ਹਨ ਕਿ ਇਸਤੋਂ ਪਤਾ ਲੱਗੇਗਾ ਕਿ ਸਾਡਾ ਦੇਸ਼ ਆਤਮ-ਨਿਰਭਰ ਹੈ। ਮੰਨ ਲਓ ਇਹ ਕਾਨੂੰਨ ਜ਼ਬਰਦਸਤੀ ਲਾਗੂ ਕਰ ਦਿੱਤੇ ਜਾਂਦੇ ਹਨ ਅਤੇ ਪਿੰਡਾਂ ਦੇ ਪਿੰਡ ਉੱਜੜ ਜਾਂਦੇ ਹਨ, ਫਿਰ ਇਹ ਲੋਕਾਂ ਦਾ ਆਤਮ-ਨਿਰਭਰ ਦੇਸ਼ ਕਿਵੇਂ ਕਹਿਲਾਏਗਾ? ਹਾਂ, ਕਾਰਪੋਰੇਟ ਘਰਾਣਿਆਂ ਦਾ ਆਤਮ-ਨਿਰਭਰ ਦੇਸ਼ ਭਾਵੇਂ ਕਹਿ ਲਈਏ।

**ਨਿਚੋੜ**: ਸੋ ਇਹ ਸਾਰੇ ਕਾਨੂੰਨ ਦੇਸ਼ ਅਤੇ ਲੋਕ-ਉਜਾੜੂ ਹਨ, ਇਹ ਰੱਦ ਹੋਣੇ ਚਾਹੀਦੇ ਹਨ। ਇਹ ਸਾਰਾ ਕੁੱਝ ਅੱਜ ਦੇ ਕਿਸਾਨਾਂ ਨੂੰ ਹੀ ਨਹੀਂ ਬਲਕਿ ਦੇਸ਼ ਦੇ ਸਾਰੇ ਤਬਕਿਆਂ ਨੂੰ ਪਤਾ ਹੈ। ਇਸ ਲਈ ਕਿਸਾਨਾਂ ਦਾ ਸੰਘਰਸ਼ ਠੀਕ ਹੈ। ਪੰਜਾਬੀ ਟ੍ਰਿਬਿਊਨ ਅਖਬਾਰ ਦੇ ਸੰਪਾਦਕ ਸਵਰਾਜਬੀਰ ਦੇ ਲਿਖਣ ਅਨੁਸਾਰ ਕਿਸਾਨਾਂ ਦੇ ਇਸ ਸੰਘਰਸ਼ ਵਿੱਚ ਉਨ੍ਹਾਂ ਦੇ ਦੁੱਖ-ਦਰਦ ਦੇ ਨਾਲ-ਨਾਲ ਉਨ੍ਹਾਂ ਦੀ ਹਿੰਮਤ, ਹੌਂਸਲੇ, ਸਿਦਕ, ਸਿਰੜ ਅਤੇ ਜੇਰੇ ਦਾ ਸੇਕ ਹੈ; ਇਹ ਸੰਘਰਸ਼ ਮਨੁੱਖਤਾ ਦਾ ਜਲੌਅ ਹੈ।

ਦਿੱਲੀ 'ਚ ਕਿਸਾਨਾਂ ਵੱਲੋਂ ਦਿੱਤੀ ਦਸਤਕ ਕੋਈ ਖੈਰ ਮੰਗਣ ਵਾਲੀ ਦਸਤਕ ਨਹੀਂ।

ਸਲਾਮ ਹੈ ਸੰਘਰਸ਼ੀਲ ਕਿਸਾਨਾਂ ਅਤੇ ਉਨ੍ਹਾਂ ਨੂੰ ਸਮਰਥਨ ਦੇ ਰਹੇ ਲੋਕਾਂ ਨੂੰ!

**ਹਵਾਲੇ**: ਪੰਜਾਬੀ ਟ੍ਰਿਬਿਊਨ ਅਖਬਾਰ ਦੇ ਵੱਖੋ-ਵੱਖ ਅੰਕਾਂ 'ਚੋਂ।

**98769-53561**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਜੋਨ ਮਾਨਸਾ ਦੇ ਮੀਡੀਆ ਵਿਭਾਗ ਮੁਖੀ ਭੁਪਿੰਦਰ ਫੌਜੀ ਦੇ ਪਿਤਾ ਸਤਿਕਾਰਤ ਰਾਜ ਕੁਮਾਰ ਜੀ, ਚੰਡੀਗੜ੍ਹ ਇਕਾਈ ਦੇ ਵਿੱਤ ਵਿਭਾਗ ਮੁਖੀ ਪ੍ਰੇਮ ਸਿੰਘ ਜੀ ਦੇ ਮਾਤਾ ਜੀ, ਇਕਾਈ ਲੁਧਿਆਣਾ ਦੇ ਮੁਖੀ ਰਹੇ ਅੰਮ੍ਰਿਤਪਾਲ ਜੀ ਪੀ.ਏ.ਯੂ. ਲੁਧਿਆਣਾ, ਇਕਾਈ ਬਠਿੰਡਾ ਦੇ ਮੈਂਬਰ ਕੇਵਲ ਕ੍ਰਿਸ਼ਨ ਦੇ ਪਿਤਾ ਸਤਿਕਾਰਤ ਪਵਨ ਕੁਮਾਰ ਜੀ ਦੀ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

*ਯਾਦ ਕਰਦਿਆਂ*

# ਡਾਰਵਿਨ ਦਾ ਪਰਿਵਾਰਕ ਵਿਰੋਧ



ਪ੍ਰਗਤੀਸ਼ੀਲ ਮੁੱਲਾਂ ਦੀ ਤਰਫਦਾਰੀ ਕਰਨ ਵਾਲੇ ਵਿਅਕਤੀਆਂ ਨੂੰ ਸਮਾਜ ਵਿੱਚ ਕਈ ਤਰ੍ਹਾਂ ਦੇ ਸੰਘਰਸ਼ਾਂ ਵਿੱਚੋਂ ਲੰਘਣਾ ਪੈਂਦਾ ਹੈ। ਉਹਨਾਂ ਨੂੰ ਵਿਅੰਗ ਜਾਂ ਚੁਣੌਤੀ ਦੀ ਭਾਸ਼ਾ ਵਿੱਚ ਜਿਹੜੇ ਸਿੱਧੇ ਜਿਹੇ ਸਵਾਲ ਦਾ ਸਾਹਮਣਾ ਕਰਨਾ ਪੈਂਦਾ ਹੈ, ਉਹ ਹੁੰਦਾ ਹੈ ਕਿ ਪਹਿਲਾ ਆਪਣਾ ਘਰ ਤਾਂ ਸੁਧਾਰ ਲਵੋ ਜਾਂ ਉਹਨਾਂ ਨੂੰ ਮਨਾ ਲਵੋ। ਮੰਨ ਲਓ ਤੁਹਾਡੀ ਪਤਨੀ ਬਹੁਤ ਅੰਧਵਿਸ਼ਵਾਸੀ ਹੈ ਅਤੇ ਤੁਸੀਂ ਵਿਗਿਆਨਕ ਸੋਚ ਦਾ ਝੰਡਾ ਚੁੱਕਿਆ ਹੋਇਆ ਹੈ ਤਾਂ ਤੁਹਾਨੂੰ ਇਹ ਸਭ ਕੁੱਝ ਝੱਲਣਾ ਪੈਂਦਾ ਹੈ। ਬਹੁਤ ਵਾਰੀ ਅਸੀਂ ਅਜਿਹੇ ਸਵਾਲਾਂ ਨੂੰ ਠੀਕ ਤਰ੍ਹਾਂ ਨਾਲ ਸੰਬੋਧਿਤ ਨਹੀਂ ਕਰ ਪਾਉਂਦੇ ਅਤੇ ਕਈ ਬਾਰ ਸਾਡੀ ਆਪਣੀ ਊਰਜਾ ਵੀ ਅਜਿਹੇ ਮਾਮਲਿਆਂ ਵਿੱਚ ਮੱਧਮ ਪੈ ਜਾਂਦੀ ਹੈ। ਇਤਿਹਾਸ ਵਿੱਚ ਅਨੇਕਾਂ ਮਹਾਨ ਵਿਅਕਤੀਆਂ ਨਾਲ ਅਜਿਹਾ ਕੁੱਝ ਵਾਪਰਣ ਦੀਆਂ ਉਦਾਹਰਣਾਂ ਭਰੀਆਂ ਪਈਆਂ ਹਨ। ਸੁਕਰਾਤ ਦੀ ਕਹਾਣੀ ਸਾਡੇ ਸਾਹਮਣੇ ਹੈ। ਉਸਦੀ ਪਤਨੀ ਸੁਕਰਾਤ ਦੇ ਲੋਕਾਂ ਨਾਲ ਲਗਾਤਾਰ ਰਾਬਤੇ ਅਤੇ ਵਿਚਾਰ-ਵਟਾਂਦਰੇ ਤੋਂ ਬਹੁਤ ਦੁਖੀ ਸੀ। ਅਜਿਹੀ ਹੀ ਇੱਕ ਉਦਾਹਰਣ ਡਾਰਵਿਨ ਦੀ ਸਾਡੇ ਸਾਹਮਣੇ ਹੈ। ਪਰ ਇਹ ਉਦਾਹਰਣ ਕਈ ਅਰਥਾਂ ਵਿੱਚ ਵਰਨਣਯੋਗ ਹੈ।

ਅਸੀਂ ਸਾਰੇ ਜਾਣਦੇ ਹਾਂ ਕਿ ਡਾਰਵਿਨ ਇੱਕ ਵਿਗਿਆਨਕ ਸੀ। ਉਹਨਾਂ ਦੀ ਪਤਨੀ ਦਾ ਨਾਮ ਇਮਾ ਸੀ। ਉਹਨਾਂ ਦੇ ਦਸ ਬੱਚੇ ਸਨ। ਡਾਰਵਿਨ ਦਾ ਘਰ ਕੁਦਰਤ ਵਿਚਕਾਰ ਸੰਘਣੇ ਜੰਗਲਾਂ ਵਿੱਚ ਸੀ। ਬਚਪਨ ਤੋਂ ਹੀ ਉਹਨਾਂ ਨੂੰ ਪਰਬਤਾਂ, ਨਦੀਆਂ, ਪਸ਼ੂ-ਪੰਛੀਆਂ ਅਤੇ ਰੁੱਖਾਂ ਆਦਿ ਦੀ ਸਾਂਝ ਅਤੇ ਇਹਨਾਂ ਨੂੰ ਘੋਖਣ ਦਾ ਮੌਕਾ ਮਿਲਿਆ ਸੀ। ਉਹ ਬਚਪਨ ਤੋਂ ਹੀ ਮਰੇ ਹੋਏ ਕੀਟ-ਪਤੰਗਿਆਂ ਅਤੇ ਪੰਛੀਆਂ ਨੂੰ ਬਾਰੀਕੀ ਨਾਲ ਵੇਖਦੇ ਸੀ। ਹੌਲੀ ਹੌਲੀ ਉਹਨਾਂ ਨੇ ਇਹਨਾਂ ਨੂੰ ਇਕੱਠੇ ਕਰਨਾ ਸ਼ੁਰੂ ਕਰ ਦਿੱਤਾ। ਉਹ ਆਪਣੇ ਸੰਗ੍ਰਹਿ ਨੂੰ ਵਧਾਉਣ ਲਈ ਕਦੇ-ਕਦੇ ਪੰਛੀਆਂ ਦਾ ਸ਼ਿਕਾਰ ਵੀ ਕਰ ਲਿਆ ਕਰਦੇ ਸੀ। ਇਹਨਾਂ ਦੀ ਵੱਡੀ ਭੈਣ ਨੂੰ ਇਹ ਸਭ ਚੰਗਾ ਨਹੀਂ ਲਗਦਾ ਸੀ। ਉਸਦੇ ਮਜਬੂਰ ਕਰਨ 'ਤੇ ਉਹਨਾਂ ਨੇ ਇਹ ਆਦਤ ਛੱਡ ਦਿੱਤੀ ਕਿਉਂਕਿ ਉਹ ਆਪਣੀ ਵੱਡੀ ਭੈਣ ਦੀ ਬਹੁਤ ਇੱਜਤ ਕਰਦੇ ਸੀ ਅਤੇ ਉਸ ਨੂੰ ਮਾਂ ਦੇ ਸਮਾਨ ਦਰਜਾ ਦਿੰਦੇ ਸੀ।


ਕਿਤਾਬ 'ਜੀਵ ਦੀ ਉਤਪਤੀ' ਨੂੰ ਪੜ੍ਹਨ ਤੋਂ ਬਾਅਦ ਬਹੁਤ ਸੌਖੀ ਤਰ੍ਹਾਂ ਇਸ ਸਿੱਟੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਧਰਤੀ 'ਤੇ ਜੀਵਾਂ ਦੀ ਉਤਪਤੀ ਅਤੇ ਵਿਕਾਸ ਇੱਕ ਲੰਬੇ ਕੁਦਰਤੀ ਸੰਘਰਸ਼ ਵਿੱਚ ਕੁਦਰਤੀ ਚੋਣ ਦੀ ਪ੍ਰਕ੍ਰਿਆ ਹੈ। ਸੁਭਾਵਿਕ ਹੈ ਕਿ ਇਹ ਗੱਲ ਉਸ ਸਮੇਂ ਇੰਗਲੈਂਡ ਵਿੱਚ ਇਸਾਈਅਤ ਦੇ ਕਿਵੇਂ ਮਾਫਕ ਆਉਂਦੀ। ਉਹਨਾਂ ਦੀਆਂ ਧਾਰਮਿਕ ਕਿਤਾਬਾਂ ਵਿੱਚ ਉਤਪਤੀ ਦਾ ਸਿਧਾਂਤ ਕੁੱਝ ਹੋਰ ਕਹਿੰਦਾ ਹੈ। ਪਾਦਰੀਆਂ ਨੇ ਇਸਦਾ ਵਿਰੋਧ ਕੀਤਾ। ਉਹਨਾਂ ਨੇ ਡਾਰਵਿਨ ਨੂੰ ਪਾਗਲ ਤੱਕ ਕਿਹਾ। ਉਸ ਨੂੰ ਸਜਾ ਦੇਣ ਦੀ ਮੰਗ ਉੱਠਣ ਲੱਗੀ।


ਨੌਜਵਾਨੀ ਵਿੱਚ ਹੀ ਉਹਨਾਂ ਨੂੰ ਸਮੁੰਦਰੀ ਬੇੜਿਆਂ ਵਿੱਚ ਸਵਾਰ ਹੋ ਕੇ ਲੰਬੀਆਂ ਯਾਤਰਾਵਾਂ ਕਰਨ ਦਾ ਮੌਕਾ ਮਿਲਿਆ ਸੀ। ਇਨ੍ਹਾਂ ਯਾਤਰਾਵਾਂ ਦੇ ਲੰਬੀਆਂ ਹੋਣ ਕਾਰਣ ਹੀ ਉਹਨਾਂ ਦੀ ਸਿਹਤ ਖਰਾਬ ਹੋ ਗਈ ਅਤੇ ਪੂਰੀ ਉਮਰ ਸਿਹਤ ਪੱਖੋਂ ਕਮਜ਼ੋਰ ਹੀ ਰਹੇ। ਪਰ ਇਨ੍ਹਾਂ ਯਾਤਰਾਵਾਂ ਨੇ ਉਹਨਾਂ ਨੂੰ ਮਾਨਸਿਕ ਮਜਬੂਤੀ ਪ੍ਰਦਾਨ ਕੀਤੀ ਜਿਸ ਦੇ ਦਮ 'ਤੇ ਹੀ ਉਹ ਆਪਣੇ ਸਿਧਾਂਤ ਦੇ ਸਕੇ। ਇਹਨਾਂ ਨੇ ਲਗਭਗ 20 ਸਾਲ ਆਪਣੇ ਇਕੱਠੇ ਕੀਤੇ ਨਮੂਨਿਆਂ ਦਾ ਅਧਿਐਨ ਕੀਤਾ ਅਤੇ ਸੰਨ 1859 ਵਿੱਚ ਆਪਣੇ ਸਬੂਤਾਂ ਦੇ ਆਧਾਰ 'ਤੇ ਆਪਣੀ ਪਰਿਕਲਪਨਾ ਨੂੰ ਸਿਧਾਂਤ ਰੂਪ ਵਿੱਚ ਪ੍ਰਕਾਸ਼ਿਤ ਕੀਤਾ। ਇਹ ਕਿਤਾਬ 'ਜੀਵ ਦੀ ਉਤਪਤੀ' ਇੱਕ ਲੰਬੀ ਬਹਿਸ ਹੈ।

ਕਿਤਾਬ 'ਜੀਵ ਦੀ ਉਤਪਤੀ' ਨੂੰ ਪੜ੍ਹਨ ਤੋਂ ਬਾਅਦ ਬਹੁਤ ਸੌਖੀ ਤਰ੍ਹਾਂ ਇਸ ਸਿੱਟੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਧਰਤੀ 'ਤੇ ਜੀਵਾਂ ਦੀ ਉਤਪਤੀ ਅਤੇ ਵਿਕਾਸ ਇੱਕ ਲੰਬੇ ਕੁਦਰਤੀ ਸੰਘਰਸ਼ ਵਿੱਚ ਕੁਦਰਤੀ ਚੋਣ ਦੀ ਪ੍ਰਕ੍ਰਿਆ ਹੈ। ਸੁਭਾਵਿਕ ਹੈ ਕਿ ਇਹ ਗੱਲ ਉਸ ਸਮੇਂ ਇੰਗਲੈਂਡ ਵਿੱਚ ਇਸਾਈਅਤ ਦੇ ਕਿਵੇਂ ਮਾਫਕ ਆਉਂਦੀ। ਉਹਨਾਂ ਦੀਆਂ ਧਾਰਮਿਕ ਕਿਤਾਬਾਂ ਵਿੱਚ ਉਤਪਤੀ ਦਾ ਸਿਧਾਂਤ ਕੁੱਝ ਹੋਰ ਕਹਿੰਦਾ ਹੈ। ਪਾਦਰੀਆਂ ਨੇ ਇਸਦਾ ਵਿਰੋਧ ਕੀਤਾ। ਉਹਨਾਂ

ਨੇ ਡਾਰਵਿਨ ਨੂੰ ਪਾਗਲ ਤੱਕ ਕਿਹਾ। ਉਸਨੂੰ ਸਜਾ ਦੇਣ ਦੀ ਮੰਗ ਉੱਠਣ ਲੱਗੀ। ਡਾਰਵਿਨ ਤਾਂ ਬਹੁਤ ਹੀ ਸ਼ਾਂਤ ਸੁਭਾਅ ਦੇ ਨਿਮਰ ਸਖਸ਼ੀਅਤ ਵਾਲੇ ਅਤੇ ਸਰੀਰ ਦੇ ਕਮਜੋਰ ਸਨ। ਉਹ ਧਾਰਮਿਕਤਾ ਨਾਲ ਰੱਫੜ ਵਿੱਚ ਪੈਣਾ ਹੀ ਨਹੀਂ ਚਾਹੁੰਦੇ ਸੀ। ਉਹ ਤਾਂ ਖ਼ੁਦ ਬਹੁਤ ਹੀ ਘੱਟ ਬਹਿਸਾਂ ਵਿੱਚ ਹਿੱਸਾ ਲੈਂਦੇ ਸਨ। ਇਹਨਾਂ ਦੇ ਸਮਰਥਕ ਹੀ ਵਧ ਚੜ੍ਹ ਕੇ ਬਹਿਸਾਂ ਵਿੱਚ ਭਾਗ ਲੈਂਦੇ ਸੀ। ਜਦ ਵੀ ਡਾਰਵਿਨ ਦੇ ਸਮਰਥਕ ਕਿਸੇ ਗੰਭੀਰ ਬਹਿਸ ਵਿੱਚ ਉਲਝਦੇ ਤਾਂ ਪ੍ਰਸ਼ੰਸਾ ਵੀ ਡਾਰਵਿਨ ਨੂੰ ਹੀ ਮਿਲਦੀ, ਅਤੇ ਜੇ ਗਾਲ੍ਹਾਂ ਸੁਨਣੀਆਂ ਪੈਂਦੀਆਂ ਤਾਂ ਵੀ ਡਾਰਵਿਨ ਨੂੰ ਹੀ।

ਜੇ ਬਹਿਸ ਵਿਗਿਆਨਕਾਂ ਅਤੇ ਜਨਤਾ ਵਿੱਚ ਹੋਵੇ ਤਾਂ ਵੱਖਰੀ ਗੱਲ ਹੈ, ਜੇ ਬਹਿਸ ਘਰ ਵਿੱਚ ਹੀ ਹੋਵੇ ਤਾਂ ਫਿਰ ਵੱਖ। ਡਾਰਵਿਨ ਖ਼ੁਦ ਜਨਤਕ ਬਹਿਸਾਂ ਵਿੱਚ ਭਾਗ ਘੱਟ ਲੈਣ ਕਰਕੇ, ਕੱਟੜ ਧਾਰਮਿਕ ਵਿਅਕਤੀਆਂ ਤੋਂ ਖ਼ੁਦ ਨੂੰ ਬਚਾਉਣ ਵਿੱਚ ਕਾਫੀ ਹੱਦ ਤੱਕ ਸਫਲ ਰਹੇ ਸਨ। ਇਮਾ ਬਹੁਤ ਧਾਰਮਿਕ ਸੀ। ਹੁਣ ਉਹ ਉਸ ਨਾਲ ਕਿਵੇਂ ਨਿਬਟਣ ? ਡਾਰਵਿਨ ਤਾਂ ਨਾਸਤਿਕ ਹੋ ਚੁੱਕੇ ਸੀ। ਉਹਨਾਂ ਦੀ ਪਤਨੀ ਇਸ ਗੱਲ ਨੂੰ ਲੈ ਕੇ ਬਹੁਤ ਚਿੰਤਤ ਸੀ ਕਿ ਉਹਨਾਂ ਦੇ ਪਤੀ ਤਰਕਸ਼ੀਲ ਅਤੇ ਵਿਗਿਆਨਕ ਸੋਚ 'ਤੇ ਐਨਾ ਜਿਆਦਾ ਧਿਆਨ ਦਿੰਦੇ ਹਨ ਕਿ ਭਾਵਨਾਤਮਕ ਮੁੱਦਿਆਂ 'ਤੇ ਉਹ ਭੋਰਾ ਵੀ ਸੰਵੇਦਨਸ਼ੀਲ ਨਹੀਂ ਹਨ। ਉਸ ਨੂੰ ਇਸ ਗੱਲ ਦੀ ਚਿੰਤਾ ਤੰਗ ਕਰਦੀ ਕਿ ਉਹਨਾਂ ਦੇ ਪਤੀ ਦਾ ਰੱਬ 'ਚ ਕੋਈ ਵਿਸ਼ਵਾਸ ਨਹੀਂ ਤਾਂ ਕਿਤੇ ਉਹਨਾਂ ਨੂੰ ਅਗਲੇ ਜਨਮ ਵਿੱਚ ਨਰਕ ਦੀ ਅੱਗ ਵਿੱਚ ਨਾ ਸੜਣਾ ਪਵੇ। ਇੱਥੇ ਇਹ ਗੱਲ ਵੇਖਣਯੋਗ ਹੈ ਕਿ ਉਸ ਨੂੰ ਆਪਣੇ ਪਤੀ ਦੀ ਕਿੰਨੀ ਚਿੰਤਾ ਸੀ। ਪਰ ਡਾਰਵਿਨ ਦੇ ਦਿਮਾਗ 'ਤੇ ਅਜਿਹਾ ਕੋਈ ਬੋਝ ਨਹੀਂ ਸੀ।

ਡਾਰਵਿਨ ਬਹੁਤ ਸੰਜਮੀ ਵਿਅਕਤੀ ਸਨ। ਆਪਣੇ ਵਿਸ਼ਵਾਸ ਨੂੰ ਸ਼ਰੇਆਮ ਕਹਿੰਦੇ ਨਹੀਂ ਫਿਰਦੇ ਸੀ। ਆਪਣੇ ਆਖਰੀ ਦਿਨਾਂ ਵਿੱਚ ਉਹਨਾਂ ਨੇ ਆਪਣੀ ਸਵੈ-ਜੀਵਨੀ ਲਿਖਣ ਬਾਰੇ ਸੋਚਿਆ। ਇਸ ਵਿੱਚ ਉਹਨਾਂ ਨੇ ਆਪਣੇ ਵਿਸ਼ਵਾਸ ਮਤ ਬਾਰੇ ਸਪੱਸ਼ਟ ਲਿਖ ਦਿੱਤਾ। ਉਹਨਾਂ ਦੀ ਇਹ ਸਵੈ-ਜੀਵਨੀ ਉਹਨਾਂ ਦੀ ਮੌਤ ਬਾਅਦ ਪ੍ਰਕਾਸ਼ਿਤ ਹੋ ਸਕੀ। ਉਹਨਾਂ ਦੀ ਇਹ ਸਵੈ-ਜੀਵਨੀ ਇਮਾ ਨੇ ਪ੍ਰਕਾਸ਼ਿਤ ਕਰਵਾਈ ਸੀ। ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਇਮਾ ਨੇ ਇਸ ਨੂੰ ਸੰਪਾਦਿਤ ਕੀਤਾ। ਕੁੱਝ ਜਗ੍ਹਾ ਫੇਰਬਦਲ ਵੀ ਕਰ ਦਿੱਤੇ। ਉਹ ਨਹੀਂ ਚਾਹੁੰਦੀ ਸੀ ਕਿ ਉਹਨਾਂ ਦੀ ਨਾਸਤਿਕਤਾ ਜੱਗ ਜਾਹਰ ਹੋਵੇ। ਉਹ ਇਹ ਵੀ ਨਹੀਂ ਚਾਹੁੰਦੀ ਸੀ ਕਿ ਉਹਨਾਂ ਦੇ ਬੱਚਿਆਂ ਨੂੰ ਇਸ ਗੱਲ ਲਈ ਬੁਰਾ ਭਲਾ ਸੁਨਣਾ ਪਵੇ ਕਿ ਉਹਨਾਂ ਦੇ ਪਿਤਾ ਇੱਕ ਨਾਸਤਿਕ ਵਿਅਕਤੀ ਸਨ। ਇਨ੍ਹਾਂ ਸਾਰੀਆਂ ਗੱਲਾਂ ਦੀ ਪੁਸ਼ਟੀ ਹੋਰ ਅਧਿਕਾਰਤ ਸ੍ਰੋਤਾਂ ਤੋਂ ਵੀ ਹੁੰਦੀ ਹੈ। ਇਕ ਬਾਰ ਡਾਰਵਿਨ ਦੇ ਇੱਕ ਮਿੱਤਰ ਨੇ ਉਸ 'ਤੇ ਬਹੁਤ ਦਬਾਅ ਪਾਇਆ ਕਿ ਉਹ ਆਪਣਾ ਵਿਸ਼ਵਾਸ ਮਤ ਸਪੱਸ਼ਟਤਾ ਨਾਲ ਦੱਸੇ। ਡਾਰਵਿਨ ਨੇ ਆਪਣੀ ਲੈਟਰ ਪੈਡ ਦੇ ਪੰਨੇ 'ਤੇ ਇੱਕ ਲਾਇਨ ਦਾ ਉੱਤਰ ਲਿਖ ਦਿੱਤਾ ਕਿ ਉਸਦਾ ਧਾਰਮਿਕ ਕਿਤਾਬਾਂ ਵਿੱਚ ਵਰਨਣ 'ਇਸਾਈਅਤ' ਉਤਪਤੀ ਸਿਧਾਂਤ 'ਤੇ ਕੋਈ ਵਿਸ਼ਵਾਸ ਨਹੀਂ ਰਿਹਾ ਹੈ। ਉਹਨਾਂ ਦਾ ਇਹ ਪੱਤਰ ਉਹਨਾਂ ਦੀ ਮੌਤ ਤੋਂ ਕਈ ਸਾਲ ਬਾਅਦ ਸਾਹਮਣੇ ਆਇਆ ਹੈ। ਨਿਲਾਮੀ ਵਿੱਚ ਉਹਨਾਂ ਦੀ ਇਹ ਇੱਕ ਪੰਕਤੀ ਲੱਖਾਂ ਰੁਪਏ ਵਿੱਚ ਵਿਕੀ ਹੈ। ਇਹ ਵੀ ਇੱਕ ਬਹੁਤ ਰੌਚਕ ਕਿੱਸਾ ਹੈ।

'ਜੀਵਾਂ ਦੀ ਉਤਪਤੀ' ਦੇ ਪ੍ਰਕਾਸ਼ਨ ਦੇ ਪੂਰੇ ਇੱਕ ਸੌ ਸਾਲ ਬਾਅਦ 1959 ਵਿੱਚ ਡਾਰਵਿਨ ਦੀ ਪੋਤੀ ਨੋਰਾ ਵਾਰਲੇ ਨੇ ਹੀ ਹਿੰਮਤ ਵਿਖਾਈ ਹੈ। ਇਸ ਨੇ ਹੀ ਆਪਣੇ ਦਾਦੇ ਦੀਆਂ ਸਾਰੀਆਂ ਸਚਾਈਆਂ ਦੁਨੀਆਂ ਦੇ ਸਾਹਮਣੇ ਰੱਖੀਆਂ ਹਨ। ਉਸ ਨੇ ਬੇਝਿਜਕ ਸਪੱਸ਼ਟ ਕੀਤਾ ਹੈ ਕਿ ਉਸਦੇ ਦਾਦੇ ਦਾ ਚਰਚ ਨਾਲ ਕੀ ਸੰਘਰਸ਼ ਸੀ ਅਤੇ ਉਸਦੀ ਦਾਦੀ ਨਾਲ ਕਿਵੇਂ ਵਿਚਾਰਕ ਮਤਭੇਦ (ਮਨਭੇਦ ਨਹੀਂ) ਸਨ। ਇਸ ਨੇ ਇਹ ਸਵੈ-ਜੀਵਨੀ ਮੁੜ ਪ੍ਰਕਾਸ਼ਿਤ ਕੀਤੀ ਹੈ। ਇਸ ਵਿਚ ਡਾਰਵਿਨ ਬਹੁਤ ਹੀ ਇਮਾਨਦਾਰੀ ਅਤੇ ਨਿਮਰਤਾ ਨਾਲ ਮੰਨਦੇ ਹਨ ਕਿ ਮੇਰਾ ਵਿਸ਼ਵਾਸ ਕੋਈ ਅਚਾਨਕ ਮੌਕਾਮੇਲ ਨਹੀਂ ਬਣਿਆ। ਮੇਰੇ ਭਰਮ ਹੌਲੀ ਹੌਲੀ ਦੂਰ ਹੋਏ ਹਨ। ਜਿਵੇਂ ਜਿਵੇਂ ਮੈਂ ਤਰਕਸ਼ੀਲਤਾ ਨਾਲ ਅਧਿਐਨ ਕੀਤਾ, ਮੇਰਾ ਵਿਸ਼ਵਾਸ ਇਸਾਈਅਤ ਤੋਂ ਦੂਰ ਹੁੰਦਾ ਗਿਆ। ਉਹ ਲਿਖਦੇ ਹਨ - ਮੇਰਾ ਵਿਸ਼ਵਾਸ ਬਹੁਤ ਹੌਲੀ ਗਤੀ ਨਾਲ ਅੱਗੇ ਵਧਿਆ ਹੈ। ਹੁਣ ਮੈਨੂੰ ਆਪਣੇ ਵਿਚਾਰਾਂ 'ਤੇ ਪੂਰਾ ਵਿਸ਼ਵਾਸ ਹੈ। ਇਸ ਪ੍ਰੀਕ੍ਰਿਆ ਵਿੱਚ ਮੈਨੂੰ ਕੋਈ ਤਕਲੀਫ ਮਹਿਸੂਸ ਨਹੀਂ ਹੋਈ ਹੈ। ਹੁਣ ਮੇਰੇ ਲਈ ਇਹ ਵੇਖਣਾ ਵੀ ਔਖਾ ਹੁੰਦਾ ਜਾ ਰਿਹਾ ਕਿ ਕਿਉਂ ਪੜ੍ਹੇ ਲਿਖੇ ਲੋਕ ਵੀ ਇਸਾਈਅਤ ਨੂੰ ਪੜ੍ਹ ਕੇ ਸੱਚਾ ਮੰਨ ਲੈਂਦੇ ਹਨ। ਇਸ ਵਿੱਚ ਮੇਰੇ ਭਰਾ, ਰਿਸ਼ਤੇਦਾਰ ਅਤੇ ਸੰਬੰਧੀ ਵੀ ਸ਼ਾਮਲ ਹਨ।

ਨੋਰਾ ਵਾਰਲੇ ਲਿਖਦੀ ਹੈ ਕਿ ਇਹੀ ਉਹ ਪੈਰਾ ਹੈ ਜਿੱਥੇ ਮੇਰੀ ਦਾਦੀ ਨੇ ਕੈਂਚੀ ਚਲਾਈ ਹੈ। ਉਸਦੀ ਦਾਦੀ ਨੇ ਖ਼ੁਦ ਆਪਣੀ ਲਿਖਾਈ ਵਿੱਚ ਨੋਟ ਲਿਖਿਆ ਹੈ ਕਿ ਉਹ ਇਸ ਗੱਲ ਨੂੰ ਪਸੰਦ ਨਹੀਂ ਕਰਦੀ। ਉਹ ਇਸ ਗੱਲ ਨੂੰ ਬਿਲਕੁਲ ਹਜ਼ਮ ਨਹੀਂ ਕਰ ਸਕੀ। ਡਾਰਵਿਨ ਦਾ ਇਹ ਸਪੱਸ਼ਟ ਵਿਚਾਰ ਸੀ ਕਿ ਸਾਡੇ ਬੀਤੇ ਸਮੇਂ ਦਾ ਸੰਚਾਲਨ ਧਾਰਮਿਕ ਸ਼ਾਸਤਰਾਂ ਦੇ ਹੱਥ ਵਿੱਚ ਰਿਹਾ ਹੈ ਪਰ ਮਨੁੱਖੀ ਜਾਤ ਦਾ ਭਵਿੱਖ ਵਿਗਿਆਨ

***ਬਾਕੀ ਪੰਨਾ 25 'ਤੇ***

# ਸੋਸ਼ਲ ਮੀਡੀਆ ਅਤੇ ਇੰਟਰਨੈੱਟ



ਰਾਜਪਾਲ ਸਿੰਘ

### ਸਹੀ ਵਰਤੋਂ ਲਈ ਸਹੀ ਸਮਝ ਦੀ ਲੋੜ

**ਝੂਠੀਆਂ ਖ਼ਬਰਾਂ (Fake News)** - ਪਿਛਲੇ ਅੰਕ ਵਿੱਚ ਪ੍ਰਕਾਸ਼ਿਤ ਇਸ ਲੇਖ ਦੇ ਪਹਿਲੇ ਭਾਗ ਦੇ ਸ਼ੁਰੂ ਵਿੱਚ ਜੋ ਉਦਾਹਰਣਾਂ ਦਿੱਤੀਆਂ ਗਈਆਂ ਸਨ ਉਹ ਫੇਕ-ਨਿਊਜ਼ ਦੀਆਂ ਹਨ। ਇਹੋ ਜਿਹੀਆਂ ਖ਼ਬਰਾਂ ਵਿਸ਼ੇਸ਼ ਤੌਰ 'ਤੇ ਘੜ ਕੇ ਨੈੱਟ ਉੱਤੇ ਪਾਈਆਂ ਜਾਂਦੀਆਂ ਹਨ ਅਤੇ ਫਿਰ ਉਨ੍ਹਾਂ ਦੇ ਪੈਰੋਕਾਰਾਂ ਦੁਆਰਾ ਉਨ੍ਹਾਂ ਨੂੰ ਵੱਡੀ ਪੱਧਰ ਉੱਤੇ ਫੈਲਾਇਆ ਜਾਂਦਾ ਹੈ, ਜਿਸ ਨੂੰ ਵਾਇਰਲ ਕਰਨਾ ਕਿਹਾ ਜਾਂਦਾ ਹੈ। ਵਾਇਰਲ (Viral) ਸ਼ਬਦ ਵਾਇਰਸ ਤੋਂ ਬਣਿਆ ਹੈ ਕਿ ਜਿਸ ਤਰ੍ਹਾਂ ਵਾਇਰਸ ਇੱਕ ਮਰੀਜ ਤੋਂ ਦੂਜੇ ਤੱਕ ਤੇਜੀ ਨਾਲ ਫੈਲਦਾ ਹੈ ਉਸੇ ਤਰ੍ਹਾਂ ਇਹ ਸੂਚਨਾਵਾਂ ਫੈਲਦੀਆਂ ਹਨ। ਇਨ੍ਹਾਂ ਝੂਠੀਆਂ ਖ਼ਬਰਾਂ ਦੀ ਪੜਤਾਲ ਕਰਨ ਵਾਲੇ ਇੱਕ ਅਦਾਰੇ 'ਆਲਟ ਨਿਊਜ਼' (www.altnews.in) ਦੇ ਸੰਪਾਦਕ ਪ੍ਰਦੀਪ ਸਿਨਹਾ ਨੇ ਪਿੱਛੇ ਜਿਹੇ ਇੱਕ ਪੁਸਤਕ ਪ੍ਰਕਾਸ਼ਿਤ ਕੀਤੀ ਹੈ 'India Misinformed'. ਇਸ ਵਿੱਚ ਉਹ ਪੜਤਾਲ ਕੀਤੀਆਂ ਝੂਠੀਆਂ ਖ਼ਬਰਾਂ ਦੇ ਆਧਾਰ 'ਤੇ ਉਨ੍ਹਾਂ ਦਾ ਵਰਗੀਕਰਨ ਕਰਦੇ ਹਨ ਕਿ ਭਾਰਤ ਵਿੱਚ ਇਨ੍ਹਾਂ ਝੂਠੀਆਂ ਖ਼ਬਰਾਂ ਦੇ ਮੁੱਖ ਵਰਗ ਇਹ ਬਣਦੇ ਹਨ - ਫਿਰਕੂ ਨਫ਼ਰਤ ਫੈਲਾਉਣਾ, ਮੋਦੀ ਦੀ ਸ਼ਖ਼ਸੀਅਤ ਨੂੰ ਉਭਾਰਨਾ, ਵਿਰੋਧੀ ਪਾਰਟੀਆਂ ਨੂੰ ਹਿੰਦੂ ਵਿਰੋਧੀ ਵਜੋਂ ਪ੍ਰਚਾਰਣਾ, ਰਾਹੁਲ ਗਾਂਧੀ ਨੂੰ ਬੁੱਧੂ ਹੋਣ ਵਜੋਂ ਪੇਸ਼ ਕਰਨਾ, ਨਹਿਰੂ ਨੂੰ ਬਦਨਾਮ ਕਰਨਾ, ਇਤਿਹਾਸ ਬਾਰੇ ਝੂਠੀਆਂ ਕਹਾਣੀਆਂ ਪ੍ਰਚਾਰਣਾ, ਗਲਤ ਅੰਕੜੇ ਅਤੇ ਨਕਲੀ ਸਰਵੇ ਪ੍ਰਕਾਸ਼ਿਤ ਕਰਨੇ, ਵਿਗਿਆਨ ਵਿਰੋਧੀ ਗਲਤ ਬਿਆਨੀਆਂ ਨੂੰ ਪ੍ਰਚਾਰਣਾ ਆਦਿ। ਇਸ ਦੇ ਜਵਾਬ ਵਿੱਚ ਵਿਰੋਧੀਆਂ ਵੱਲੋਂ ਵੀ ਭਾਜਪਾ ਅਤੇ ਮੋਦੀ ਬਾਰੇ ਝੂਠੀਆਂ ਖ਼ਬਰਾਂ ਫੈਲਾਈਆਂ ਜਾਂਦੀਆਂ ਹਨ ਪਰ ਉਹ ਭਾਜਪਾ ਦੇ ਪ੍ਰਚਾਰ-ਤੰਤਰ ਦੇ ਮੁਕਾਬਲੇ ਬਹੁਤ ਪਿੱਛੇ ਹਨ। ਇਸ ਸਾਲ ਫਰਵਰੀ ਵਿੱਚ ਹੋਏ ਇੱਕ ਸਰਵੇ ਅਨੁਸਾਰ ਇੰਟਰਨੈੱਟ ਉੱਤੇ ਝੂਠੀਆਂ ਖ਼ਬਰਾਂ ਫੈਲਾਉਣ ਦੇ ਮਾਮਲੇ ਵਿੱਚ ਭਾਰਤ ਬਾਕੀ ਦੁਨੀਆ ਨਾਲੋਂ ਕਾਫੀ ਅੱਗੇ ਹੈ। ਮਾਈਕਰੋਸਾਫ਼ਟ ਵੱਲੋਂ ਪ੍ਰਕਾਸ਼ਿਤ ਇਸ ਸਰਵੇ ਮੁਤਾਬਿਕ ਭਾਰਤ ਵਿੱਚ 64% ਲੋਕਾਂ ਕੋਲ ਝੂਠੀਆਂ ਖ਼ਬਰਾਂ ਪਹੁੰਚੀਆਂ ਜਦ ਕਿ ਬਾਕੀ ਦੁਨੀਆ ਲਈ ਇਹ ਅੰਕੜਾ 57% ਹੈ। ਇਸੇ ਤਰ੍ਹਾਂ ਇੰਟਰਨੈੱਟ ਉੱਤੇ ਫਰਾਡ ਦੀਆਂ ਕੋਸ਼ਿਸ਼ਾਂ (ਜਿਵੇਂ ਕਿਸੇ ਦੀ ਫੋਟੋ ਪਾ ਕੇ ਬਿਮਾਰੀ ਦੇ ਨਾਂ 'ਤੇ ਪੈਸੇ ਮੰਗਣੇ ਆਦਿ) ਦਾ ਅੰਕੜਾ ਵੀ ਬਾਕੀ ਦੁਨੀਆਂ ਨਾਲੋਂ 4% ਵੱਧ ਹੈ।

> ਕਿਸੇ ਵੀ ਲੜਾਈ ਨੂੰ ਕੇਵਲ ਆਪਣਾ ਬਚਾਅ ਕਰਦੇ ਰਹਿਣ ਨਾਲ ਜਿੱਤਿਆ ਨਹੀਂ ਜਾ ਸਕਦਾ। ਇਸ ਲਈ ਕੇਵਲ ਗਲਤ ਅਤੇ ਗੁੰਮਰਾਹਕੁੰਨ ਸੂਚਨਾਵਾਂ ਦਾ ਖੰਡਨ ਕਰਨ ਤੱਕ ਸੀਮਿਤ ਨਹੀਂ ਰਹਿਣਾ ਚਾਹੀਦਾ ਸਗੋਂ ਦਰੁਸਤ ਜਾਣਕਾਰੀਆਂ, ਵਿਗਿਆਨਕ ਵਿਆਖਿਆਵਾਂ ਅਤੇ ਮੌਜੂਦਾ ਵਰਤਾਰਿਆਂ ਦੇ ਤਰਕਸ਼ੀਲ ਨਜ਼ਰੀਏ ਨਾਲ ਕੀਤੇ ਵਿਸ਼ਲੇਸ਼ਣ ਸੋਸ਼ਲ ਮੀਡੀਆ ਉੱਤੇ ਵੱਧ ਤੋਂ ਵੱਧ ਪਾਉਣੇ ਚਾਹੀਦੇ ਹਨ। ਜੇ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਨੈੱਟ ਅਤੇ ਸੋਸ਼ਲ ਮੀਡੀਆ ਉੱਤੇ ਗਲਤ/ਭਰਮਾਊ ਜਾਣਕਾਰੀਆਂ ਦੀ ਭਰਮਾਰ ਹੋ ਜਾਵੇਗੀ ਅਤੇ ਆਮ ਆਦਮੀ ਉਨ੍ਹਾਂ ਨੂੰ ਹੀ ਸਹੀ ਮੰਨਣ ਲੱਗ ਜਾਵੇਗਾ।

ਪੰਜਾਬ ਵਿੱਚ ਝੂਠੀਆਂ ਜਾਣਕਾਰੀਆਂ ਅਤੇ ਝੂਠੀਆਂ ਖ਼ਬਰਾਂ ਦੇ ਮਾਮਲੇ ਕੁੱਝ ਵੱਖਰੇ ਰੂਪ ਵਿੱਚ ਆਉਂਦੇ ਹਨ। ਪੰਜਾਬ ਦੇ ਹਿੰਦੂਆਂ ਵਿੱਚ ਚਾਹੇ ਪਿਛਲੇ ਸਾਲਾਂ ਵਿੱਚ ਰ.ਸ.ਸ. ਦੀ ਸੋਚ ਦਾ ਅਸਰ ਵਧਿਆ ਹੈ ਪਰ ਉਤਰੀ ਭਾਰਤ ਦੇ ਬਾਕੀ ਸੂਬਿਆਂ ਮੁਕਾਬਲੇ ਫਿਰਕਾਪ੍ਰਸਤ ਹਿੰਦੂਤਵਵਾਦੀ ਬਹੁਤ ਘੱਟ ਹਨ। ਪਾਕਿਸਤਾਨ ਦੇ ਮੁਸਲਮਾਨਾਂ ਨਾਲ ਪੰਜਾਬੀਆਂ ਦੀ ਬੋਲੀ ਅਤੇ ਸਭਿਆਚਾਰ ਦੀ ਸਾਂਝ ਹੈ। ਇਸ ਕਰਕੇ ਹਿੰਦੀ ਬੈਲਟ ਵਿੱਚ ਵਾਇਰਲ ਕੀਤੀਆਂ ਜਾਂਦੀਆਂ ਮੁਸਲਿਮ ਵਿਰੋਧੀ ਪੋਸਟਾਂ ਪੰਜਾਬ ਆਕੇ ਠੰਡੀਆਂ ਪੈ ਜਾਂਦੀਆਂ ਹਨ ਅਤੇ ਉਨ੍ਹਾਂ ਦਾ ਵਿਸ਼ਲੇਸ਼ਣ ਸ਼ੁਰੂ ਹੋ ਜਾਂਦਾ ਹੈ। ਪੰਜਾਬ ਵਿੱਚ ਖੱਬੇ ਪੱਖੀਆਂ ਦਾ ਪ੍ਰਭਾਵ ਵੀ ਕਾਫੀ ਹੈ, ਸੋ ਪੰਜਾਬ ਵਿੱਚ ਝੂਠ ਫੈਲਾਉਣ ਲਈ ਸੂਖਮ ਢੰਗ ਵਰਤੇ ਜਾਂਦੇ ਹਨ; ਜਿਵੇਂ ਗਾਂਧੀ ਨਹਿਰੂ ਦੇ ਵਿਰੋਧ ਵਿੱਚ ਭਗਤ ਸਿੰਘ ਨੂੰ ਪੇਸ਼ ਕਰਨਾ। ਹਾਲਾਂ ਕਿ ਇਹ ਪੋਸਟਾਂ ਤਿਆਰ ਕਰਨ ਵਾਲੇ ਭਗਤ ਸਿੰਘ ਦੇ ਵਿਚਾਰਾਂ ਤੋਂ ਕਾਂਗਰਸ ਨਾਲੋਂ ਵੀ ਕਿਤੇ ਵੱਧ ਦੂਰ ਹਨ। ਇਸ ਤਰ੍ਹਾਂ ਦੀਆਂ ਪੋਸਟਾਂ ਦਾ ਦੂਜਾ ਸੋਮਾ ਸਿੱਖਾਂ ਵਿੱਚ ਬੈਠੇ ਕੁਝ ਅਨਸਰ ਹਨ ਜੋ ਅਜਿਹੀਆਂ ਪੋਸਟਾਂ ਤਿਆਰ ਕਰਦੇ ਰਹਿੰਦੇ ਹਨ ਕਿ ਅਮਰੀਕਨ ਪੁਲਾੜ ਏਜੰਸੀ ਨਾਸਾ ਦੀ ਬਿਲਡਿੰਗ ਦੀ ਸੱਤਵੀਂ ਮੰਜ਼ਿਲ ਉੱਤੇ ਗੁਰੂ ਗ੍ਰੰਥ ਸਾਹਿਬ ਰੱਖਿਆ ਹੋਇਆ ਹੈ, ਓਬਾਮਾ ਦੇ ਦਫਤਰ ਵਿੱਚ ਗੁਰੂ ਗੋਬਿੰਦ ਸਿੰਘ ਦੀ

ਤਸਵੀਰ ਲੱਗੀ ਹੋਈ ਹੈ, ਆਦਿ। ਇਸ ਤੋਂ ਇਲਾਵਾ ਪੰਜਾਬ ਦੇ ਸੋਸ਼ਲ ਮੀਡੀਆ ਉੱਤੇ ਇਤਿਹਾਸ ਬਾਰੇ ਕਲਪਿਤ ਕਹਾਣੀਆਂ ਅਤੇ ਸਿਹਤ ਦੇ ਖੇਤਰ ਨਾਲ ਸਬੰਧਿਤ ਗੈਰ-ਵਿਗਿਆਨਕ ਗੱਲਾਂ ਵੀ ਕਾਫੀ ਪ੍ਰਚਾਰੀਆਂ ਜਾਂਦੀਆਂ ਹਨ।

ਸੋ ਹਰ ਵਿਅਕਤੀ ਅੱਗੇ ਇਹ ਮਸਲਾ ਹੈ ਕਿ ਇੰਟਰਨੈੱਟ ਅਤੇ ਸੋਸ਼ਲ ਮੀਡੀਏ ਉੱਤੇ ਲਗਾਤਾਰ ਆ ਰਹੀਆਂ ਅਜਿਹੀਆਂ ਝੂਠੀਆਂ ਸੂਚਨਾਵਾਂ ਨੂੰ ਕਿਵੇਂ ਪਛਾਣਿਆ ਜਾਵੇ? ਕਿਸੇ ਗਲਤ ਪ੍ਰਾਪੇਗੰਡੇ ਦੇ ਸ਼ਿਕਾਰ ਹੋਣ ਤੋਂ ਕਿਵੇਂ ਬਚਿਆ ਜਾਵੇ? ਇੱਕ ਤਾਂ ਅਜਿਹੇ ਕੁਝ ਗਰੁੱਪ ਹਨ ਜੋ ਅਜਿਹੀਆਂ ਝੂਠੀਆਂ ਖ਼ਬਰਾਂ ਦਾ ਪਰਦਾਫਾਸ਼ ਕਰਦੇ ਹਨ। ਇਹ ਕੰਮ ਉਹ ਆਪਣੇ ਤੌਰ 'ਤੇ ਵੀ ਕਰਦੇ ਰਹਿੰਦੇ ਹਨ ਅਤੇ ਜੇ ਕੋਈ ਇਨ੍ਹਾਂ ਨੂੰ ਵਾਇਰਲ ਹੋ ਰਹੀ ਸ਼ੱਕੀ ਪੋਸਟ/ਵੀਡੀਓ/ਫੋਟੋ ਵਗੈਰਾ ਭੇਜੇ ਤਾਂ ਇਹ ਉਸਦੀ ਪੜਤਾਲ ਵੀ ਕਰਦੇ ਹਨ। www.altnews.in ਇਸ ਤਰ੍ਹਾਂ ਦੀ ਇੱਕ ਪ੍ਰਮੁੱਖ ਵੈੱਬਸਾਈਟ ਹੈ। ਇਸ ਤੋਂ ਇਲਾਵਾ ਕੁੱਝ ਹੋਰ ਵੀ ਹਨ ਜਿਵੇਂ ਇੰਡੀਆ ਟੂਡੇ ਗਰੁੱਪ ਦੀ ਵੀ ਤੱਥ-ਪੜਤਾਲ ਸਾਈਟ www.indiatoday.in/fact-check ਹੈ, ਇੰਟਰਨੈੱਟ ਮੈਗਜ਼ੀਨ The quint ਦੀ webqoof ਹੈ, ਇੱਕ ਵਿਸ਼ਵਾਸ-ਨਿਊਜ਼ ਹੈ। ਇਨ੍ਹਾਂ ਵੈੱਬਸਾਈਟਸ ਨੇ ਕਿਸਾਨ ਅੰਦੋਲਨ ਦੌਰਾਨ ਫੈਲਾਈਆਂ ਜਾਂਦੀਆਂ ਗਲਤ ਸੂਚਨਾਵਾਂ ਬਾਰੇ ਸਚਾਈ ਸਾਹਮਣੇ ਲਿਆਉਣ ਵਿੱਚ ਵੀ ਵਧੀਆ ਕੰਮ ਕੀਤਾ ਹੈ ਅਤੇ ਕਰ ਰਹੀਆਂ ਹਨ। ਜਿਵੇਂ ਜਿਸ ਦਿਨ ਕਿਸਾਨ ਜਥੇਬੰਦੀਆਂ ਨੇ ਸਰਕਾਰ ਦੇ ਸੋਧਾਂ ਵਾਲੇ ਸੁਝਾਵਾਂ ਨੂੰ ਰੱਦ ਕੇ ਸੰਘਰਸ਼ ਤੇਜ ਕਰਨ ਦਾ ਫੈਸਲਾ ਕੀਤਾ, ਉਸੇ ਦਿਨ ਸਿੱਖਾਂ ਦੇ ਇੱਕ ਇਕੱਠ ਦੀ ਵੀਡੀਓ ਵਾਇਰਲ ਕੀਤੀ ਗਈ ਜਿਸ ਵਿੱਚ ਉਹ ਨੰਗੀਆਂ ਤਲਵਾਰਾਂ ਲੈ ਕੇ ਖਾਲਿਸਤਾਨ ਦੇ ਨਾਹਰੇ ਲਾ ਰਹੇ ਹਨ ਅਤੇ ਨਾਲ ਲਿਖਿਆ ਕਿ ਕਿਸਾਨ ਸੰਘਰਸ਼ ਦੇ ਨਾਂ 'ਤੇ ਅਸਲ ਵਿੱਚ ਇਹ ਹੋ ਰਿਹਾ ਹੈ। ਇੰਡੀਆ-ਟੂਡੇ ਅਤੇ ਆਲਟ ਨਿਊਜ਼ ਨੇ ਇਸ ਵੀਡੀਓ ਦੀ ਪੜਤਾਲ ਕਰਕੇ ਦੱਸਿਆ ਕਿ ਇਹ ਵੀਡੀਓ ਅਸਲ ਵਿੱਚ ਮਈ 2016 ਦੀ ਹੈ ਜਦ ਕੁੱਝ ਸਿੱਖ ਜਥੇਬੰਦੀਆਂ ਨੇ ਸ਼ਿਵ ਸੈਨਾ ਦੀ ਭੜਕਾਊ ਬਿਆਨਬਾਜੀ ਖਿਲਾਫ਼ ਅੰਮ੍ਰਿਤਸਰ ਵਿਖੇ ਅਜਿਹਾ ਪ੍ਰਦਰਸ਼ਨ ਕੀਤਾ ਸੀ। ਉਸ ਵੀਡੀਓ ਨੂੰ ਕੁੱਝ ਐਡਿਟ ਕਰਕੇ ਕਿਸਾਨ ਸੰਘਰਸ਼ ਨਾਲ ਜੋੜ ਦਿੱਤਾ ਗਿਆ। ਇਵੇਂ ਵੀਹ ਹਜਾਰ ਨਿਹੰਗਾਂ ਦੀ ਘੋੜਿਆਂ ਉੱਤੇ ਦਿੱਲੀ ਵੱਲ ਚੱਲ ਪੈਣ ਵਾਲੀ ਵੀਡੀਓ ਬਾਰੇ ਵੀ ਪੜਤਾਲ ਉਪਰੰਤ ਇਹ ਪਾਇਆ ਗਿਆ ਕਿ ਇਹ ਵੀਡੀਓ ਅਸਲ ਵਿੱਚ ਨਿਹੰਗ ਸਿੰਘਾਂ ਦੇ ਬੁੱਢਾ ਦਲ ਵੱਲੋਂ ਮਨਾਏ ਜਾਂਦੇ ਫਤਿਹ ਦਿਵਸ ਦੇ 2018 ਦੇ ਸਮਾਗਮ ਦੌਰਾਨ ਕੀਤੇ ਮਾਰਚ ਦੀ ਹੈ।

ਚਾਹੇ ਇਹ ਗਰੁੱਪ ਵਧੀਆ ਕੰਮ ਕਰ ਰਹੇ ਹਨ ਪਰ ਜਿਸ ਤਰ੍ਹਾਂ ਹਰ ਰੋਜ ਹਜਾਰਾਂ ਦੀ ਗਿਣਤੀ ਵਿੱਚ ਅਜਿਹੀਆਂ ਅਫਵਾਹਾਂ ਫੈਲਾਈਆਂ ਜਾਂਦੀਆਂ ਹਨ, ਇਨ੍ਹਾਂ ਸਭ ਦੀ ਤਾਂ ਪੜਤਾਲ ਕਰਨੀ ਸੰਭਵ ਨਹੀਂ ਹੋ ਸਕਦੀ। ਫਿਰ ਵੀ ਪੜਤਾਲ ਕਰਕੇ ਜਿਨ੍ਹਾਂ ਖ਼ਬਰਾਂ ਦੀ ਸਚਾਈ ਲੱਭੀ ਜਾਂਦੀ ਹੈ ਉਨ੍ਹਾਂ ਤੋਂ ਅਜਿਹੀਆਂ ਝੂਠੀਆਂ ਖ਼ਬਰਾਂ ਅਤੇ ਸੂਚਨਾਵਾਂ ਫੈਲਾਉਣ ਵਾਲਿਆਂ ਦੇ ਤੌਰ-ਤਰੀਕੇ ਅਤੇ ਪੈਟਰਨ ਸਮਝੇ ਜਾ ਸਕਦੇ ਹਨ। ਇਸ ਨਾਲ ਸਹੀ ਸੂਚਨਾਵਾਂ ਨੂੰ ਗਲਤ ਨਾਲੋਂ ਨਿਖੇੜ ਸਕਣ ਦੀ ਯੋਗਤਾ ਹਾਸਲ ਕਰਨ ਵਿੱਚ ਜਰੂਰ ਮਦਦ ਮਿਲਦੀ ਹੈ।

ਇਹ ਕੰਮ ਲਗਭਗ ਤਰਕਸ਼ੀਲ ਸੁਸਾਇਟੀ ਦੇ ਕੰਮ ਨਾਲ ਮਿਲਦਾ ਜੁਲਦਾ ਹੈ। ਤਰਕਸ਼ੀਲ ਸੁਸਾਇਟੀ ਨੂੰ ਜਦ ਕਿਸੇ ਗੈਰ-ਕੁਦਰਤੀ ਜਾਪਦੀ ਘਟਨਾ ਦੀ ਰਿਪੋਰਟ ਹੁੰਦੀ ਹੈ ਤਾਂ ਅਸੀਂ ਇਸ ਬਾਰੇ ਸਪਸ਼ਟ ਹੁੰਦੇ ਹਾਂ ਕਿ ਇਹ ਵਰਤਾਰਾ ਜਾਂ ਘਟਨਾ ਅਸਲੀਅਤ ਵਿੱਚ ਇਉਂ ਵਾਪਰ ਨਹੀਂ ਸਕਦੀ। ਸੋ ਸਾਡੇ ਅੱਗੇ ਮਸਲਾ ਉਸ ਘਟਨਾ ਨੂੰ ਸੱਚ ਮੰਨਣ ਦਾ ਨਾ ਹੋਕੇ ਉਸ ਘਟਨਾ ਪਿਛਲਾ ਸੱਚ ਲੱਭਣ ਦਾ ਹੁੰਦਾ ਹੈ ਕਿ ਉਹ ਘਟਨਾ ਕਿਵੇਂ ਅਤੇ ਕਿਸ ਮਕਸਦ ਲਈ ਵਿਉਂਤੀ ਗਈ। ਸੋਸ਼ਲ ਮੀਡੀਆ ਉੱਤੇ ਆਉਂਦੀਆਂ ਪੋਸਟਾਂ, ਸੂਚਨਾਵਾਂ, ਜਾਣਕਾਰੀਆਂ ਦੀ ਸਚਾਈ ਪਰਖਣ ਲਈ ਵੀ ਸਾਨੂੰ ਇਸ ਕਿਸਮ ਦੀ ਤਰਕਸ਼ੀਲ ਸੋਚ ਵਰਤਣੀ ਪਵੇਗੀ। ਕਿਸੇ ਵੀ ਅਜਿਹੀ ਪੋਸਟ ਨੂੰ ਜੋ ਕਿਸੇ ਵਿਸ਼ੇਸ਼ ਫਿਰਕੇ ਨੂੰ ਮਾੜਾ ਦਰਸਾਉਂਦੀ ਹੋਵੇ, ਦੋ ਫਿਰਕਿਆਂ ਵਿੱਚ ਨਫ਼ਰਤ ਫੈਲਾਉਂਦੀ ਹੋਵੇ, ਗੈਰਵਿਗਿਆਨਕ ਗੱਲਾਂ ਨੂੰ ਤੱਥਾਂ ਵਜੋਂ ਪੇਸ਼ ਕਰਦੀ ਹੋਵੇ, ਮਿਥਿਹਾਸ ਨੂੰ ਇਤਿਹਾਸਕ ਘਟਨਾਵਾਂ ਵਜੋਂ ਪੇਸ਼ ਕਰਦੀ ਹੋਵੇ, ਅਜਿਹੀਆਂ ਪੋਸਟਾਂ ਅੱਗੇ ਭੇਜਣ ਦੀ ਬਜਾਏ ਆਪਣੇ ਸਾਥੀਆਂ ਨਾਲ ਵਿਚਾਰਨੀਆਂ ਚਾਹੀਦੀਆਂ ਹਨ, ਅਜਿਹੀਆਂ ਪੋਸਟਾਂ ਦਾ ਮਕਸਦ ਸਮਝਣਾ ਚਾਹੀਦਾ ਹੈ। ਭੇਜਣ ਵਾਲੇ ਨਾਲ ਫ਼ੋਨ 'ਤੇ ਗੱਲ ਕਰਨੀ ਚਾਹੀਦੀ ਹੈ ਕਿ ਉਸ ਨੇ ਇਹ ਕਿਉਂ ਭੇਜੀ ਹੈ, ਉਸ ਨੂੰ ਇਹ ਗਲਤ ਜਾਂ ਭਰਮਾਊ ਸੂਚਨਾ ਕਿਥੋਂ ਪ੍ਰਾਪਤ ਹੋਈ ਹੈ। ਜੇ ਅਜਿਹੀ ਪੋਸਟ ਫੇਸਬੁੱਕ ਉੱਤੇ ਆਉਂਦੀ ਹੈ ਤਾਂ ਅਜਿਹੀਆਂ ਪੋਸਟਾਂ ਪਾਉਣ ਵਾਲਿਆਂ ਦਾ ਵੱਧ ਤੋਂ ਵੱਧ ਕੁਮੈਂਟਸ ਕਰਕੇ ਵਿਰੋਧ ਕਰਨਾ ਚਾਹੀਦਾ ਹੈ। ਵਟਸਐਪ ਉੱਤੇ ਕੋਈ ਵਿਵਾਦਮਈ ਪੋਸਟ ਜੇ ਦੂਸਰੇ ਸਾਥੀਆਂ ਦੀ ਜਾਣਕਾਰੀ ਜਾਂ ਵਿਚਾਰਨ ਹਿਤ ਅੱਗੇ ਫਾਰਵਰਡ ਕਰਨੀ ਹੋਵੇ ਤਾਂ ਉਸ ਨਾਲ ਆਪਣਾ ਕੁਮੈਂਟ ਜਰੂਰ ਲਿਖਿਆ ਜਾਵੇ ਕਿ ਇਹ ਪੋਸਟ ਕਿਸ ਮਕਸਦ ਲਈ ਅੱਗੇ ਭੇਜੀ ਜਾ ਰਹੀ ਹੈ। ਸੋਸ਼ਲ ਮੀਡੀਆ 'ਤੇ ਆਉਂਦੀਆਂ ਅੰਧ-ਵਿਸ਼ਵਾਸੀ, ਫਿਰਕੂ, ਨਫ਼ਰਤੀ, ਰੂੜ੍ਹੀਵਾਦੀ ਅਤੇ ਵਿਗਿਆਨ

ਵਿਰੋਧੀ ਵਿਚਾਰਾਂ ਵਾਲੀਆਂ ਪੋਸਟਾਂ ਦਾ ਖੰਡਨ ਅਤੇ ਵਿਰੋਧ ਕਰਨ ਦੀ ਘੌਲ ਨਹੀਂ ਕਰਨੀ ਚਾਹੀਦੀ। ਇਹ ਇੱਕ ਲੜਾਈ ਹੈ ਜੋ ਸਾਨੂੰ ਲੜਨੀ ਹੀ ਪਵੇਗੀ।

**ਸਹੀ ਜਾਣਕਾਰੀਆਂ ਦਾ ਗਲਬਾ ਬਨਾਉਣ ਦੀ ਲੋੜ**

ਕਿਸੇ ਵੀ ਲੜਾਈ ਨੂੰ ਕੇਵਲ ਆਪਣਾ ਬਚਾਅ ਕਰਦੇ ਰਹਿਣ ਨਾਲ ਜਿੱਤਿਆ ਨਹੀਂ ਜਾ ਸਕਦਾ। ਇਸ ਲਈ ਕੇਵਲ ਗਲਤ ਅਤੇ ਗੁੰਮਰਾਹਕੁੰਨ ਸੂਚਨਾਵਾਂ ਦਾ ਖੰਡਨ ਕਰਨ ਤੱਕ ਸੀਮਿਤ ਨਹੀਂ ਰਹਿਣਾ ਚਾਹੀਦਾ ਸਗੋਂ ਦਰੁਸਤ ਜਾਣਕਾਰੀਆਂ, ਵਿਗਿਆਨਕ ਵਿਆਖਿਆਵਾਂ ਅਤੇ ਮੌਜੂਦਾ ਵਰਤਾਰਿਆਂ ਦੇ ਤਰਕਸ਼ੀਲ ਨਜ਼ਰੀਏ ਨਾਲ ਕੀਤੇ ਵਿਸ਼ਲੇਸ਼ਣ ਸੋਸ਼ਲ ਮੀਡੀਆ ਉੱਤੇ ਵੱਧ ਤੋਂ ਵੱਧ ਪਾਉਣੇ ਚਾਹੀਦੇ ਹਨ। ਜੇ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਨੈੱਟ ਅਤੇ ਸੋਸ਼ਲ ਮੀਡੀਆ ਉੱਤੇ ਗਲਤ/ਭਰਮਾਊ ਜਾਣਕਾਰੀਆਂ ਦੀ ਭਰਮਾਰ ਹੋ ਜਾਵੇਗੀ ਅਤੇ ਆਮ ਆਦਮੀ ਉਨ੍ਹਾਂ ਨੂੰ ਹੀ ਸਹੀ ਮੰਨਣ ਲੱਗ ਜਾਵੇਗਾ। ਇਸ ਦੀ ਇੱਕ ਉਦਾਹਰਣ ਹੇਠ ਦਿੱਤੀ ਜਾ ਰਹੀ ਹੈ।

ਇੰਟਰਨੈੱਟ ਉੱਤੇ ਇੱਕ ਵੈੱਬਸਾਈਟ quora.com ਹੈ, ਜੋ ਬਣਾਈ ਤਾਂ ਇਸ ਮਕਸਦ ਲਈ ਹੈ ਕਿ ਜੋ ਕਿਸੇ ਦੇ ਮਨ ਵਿੱਚ ਸਵਾਲ ਆਉਂਦਾ ਹੈ ਉਹ ਉਸ ਸਾਈਟ ਉੱਤੇ ਲਿਖ ਕੇ ਪਾ ਦਿੱਤਾ ਜਾਂਦਾ ਹੈ। ਜਿਨ੍ਹਾਂ ਵਿਅਕਤੀਆਂ ਨੂੰ ਉਸ ਵਿਸ਼ੇ ਬਾਰੇ ਕੋਈ ਜਾਣਕਾਰੀ ਹੁੰਦੀ ਹੈ ਉਹ ਉਸ ਦਾ ਜਵਾਬ ਲਿਖ ਕੇ ਉੱਥੇ ਪਾ ਦਿੰਦੇ ਹਨ। ਇਸ ਤਰ੍ਹਾਂ ਇੱਕ ਸਵਾਲ ਦੇ ਕਈ ਉਤਰ ਉਪਲਬਧ ਹੋ ਜਾਂਦੇ ਹਨ ਅਤੇ ਪ੍ਰਸ਼ਨ ਕਰਤਾ ਉਥੋਂ ਆਪਣੀ ਲੋੜੀਂਦੀ ਜਾਣਕਾਰੀ ਲੈ ਸਕਦਾ ਹੈ। ਪਰ ਭਾਰਤ ਵਿੱਚ ਅਜਿਹੀ ਵਧੀਆ ਸਾਈਟ ਉੱਤੇ ਵੀ ਹਿੰਦੂਤਵਵਾਦੀਆਂ ਨੇ ਗਲਬਾ ਪਾਇਆ ਹੋਇਆ ਹੈ ਜੋ ਭਾਰਤ ਦੇ ਸੰਦਰਭ ਵਿੱਚ ਪੁੱਛੇ ਪ੍ਰਸ਼ਨਾਂ ਦੇ ਰੂੜ੍ਹੀਵਾਦੀ ਉੱਤਰਾਂ ਅਤੇ ਗੈਰਵਿਗਿਆਨਕ ਵਿਆਖਿਆਵਾਂ ਦੀ ਭਰਮਾਰ ਕਰ ਦਿੰਦੇ ਹਨ ਅਤੇ ਸਹੀ ਉੱਤਰ ਰੁਲ ਕੇ ਰਹਿ ਜਾਂਦਾ ਹੈ। ਇਸਦਾ ਮੈਨੂੰ ਜਾਤੀ ਅਨੁਭਵ ਦੋ ਕੁ ਮਹੀਨੇ ਪਹਿਲਾਂ ਹੋਇਆ ਜਦ ਮੈਂ ਪਿੱਪਲ ਵਰਗੇ ਦਰਖਤਾਂ ਵੱਲੋਂ ਰਾਤ ਸਮੇਂ ਆਕਸੀਜਨ ਛੱਡਣ ਦੀ ਮਿੱਥ ਦਾ ਖੰਡਨ ਕਰਨ ਲਈ ਆਰਟੀਕਲ ਲਿਖਣ ਲਈ ਇਸ ਸਾਈਟ ਦੀ ਮਦਦ ਲੈਣ ਲੱਗਾ। ਮੈਂ ਵੇਖਿਆ ਉਸ ਵਿੱਚ ਇਸ ਬਾਰੇ ਪਹਿਲਾਂ ਹੀ ਪ੍ਰਸ਼ਨ ਕਰਕੇ ਅਨੇਕਾਂ ਵਿਅਕਤੀਆਂ ਵੱਲੋਂ ਉੱਤਰ ਪਾਏ ਹੋਏ ਸਨ ਕਿ "ਹਾਂ! ਪਿੱਪਲ, ਨਿੰਮ, ਤੁਲਸੀ ਵਰਗੇ ਪੌਦੇ ਰਾਤ ਸਮੇਂ ਆਕਸੀਜਨ ਛਡਦੇ ਹਨ।" ਅਤੇ ਫਿਰ ਕੁੱਝ ਵੱਲੋਂ ਇਸ ਦੀ ਕਥਿਤ ਵਿਗਿਆਨਕ ਵਿਆਖਿਆ ਵੀ ਕੀਤੀ ਗਈ ਸੀ ਜੋ ਬਿਲਕੁਲ ਝੂਠੀ ਸੀ। ਇਸ ਤਰ੍ਹਾਂ ਦੇ ਝੂਠੇ ਉੱਤਰਾਂ ਦੇ ਢੇਰ ਹੇਠ ਵਿਗਿਆਨਕ ਸੋਚ ਵਾਲੇ ਵਿਅਕਤੀਆਂ ਵੱਲੋਂ ਦਿੱਤੇ ਗਏ ਸਹੀ ਉੱਤਰ ਬਹੁਤ ਪਿੱਛੇ ਚਲੇ ਜਾਂਦੇ ਸਨ। ਮੈਂ ਤਾਂ ਵਿਗਿਆਨ ਦੀ ਪੜ੍ਹਾਈ ਕੀਤੀ ਹੋਣ ਕਰਕੇ ਸਹੀ ਵਿਆਖਿਆ ਲੱਭ ਲਈ, ਪਰ ਆਮ ਆਦਮੀ ਤਾਂ ਜਿਹੜੇ ਵੱਧ ਜਵਾਬ ਹਨ ਉਨ੍ਹਾਂ ਨੂੰ ਹੀ ਸੱਚ ਮੰਨ ਲਵੇਗਾ ਕਿ ਜਦ ਐਨੇ ਵਿਅਕਤੀ ਇਹ ਗੱਲ ਕਹਿ ਰਹੇ ਹਨ ਤਾਂ ਇਹ ਸੱਚ ਹੀ ਹੋਵੇਗਾ। ਇਹ ਬਿਲਕੁਲ ਉਵੇਂ ਹੀ ਹੁੰਦਾ ਹੈ ਜਿਵੇਂ ਇੱਕ ਲੋਕ ਕਹਾਣੀ ਵਿੱਚ, ਚਾਰ ਠੱਗਾਂ ਨੇ ਰਲ ਕੇ, ਕਿਸੇ ਵਿਅਕਤੀ ਵੱਲੋਂ ਲਿਜਾਏ ਜਾ ਰਹੇ ਲੇਲੇ ਨੂੰ ਕੁੱਤਾ ਕਹਿ ਕੇ ਸੁਟਵਾ ਦਿੱਤਾ ਸੀ। ਸੋ ਇਸ ਤਰ੍ਹਾਂ ਦੀਆਂ ਝੂਠੀਆਂ ਸੂਚਨਾਵਾਂ ਦਾ ਮੁਕਾਬਲਾ ਕਰਨ ਲਈ ਇੰਟਰਨੈੱਟ ਉੱਤੇ ਸਹੀ ਸੂਚਨਾਵਾਂ ਅਤੇ ਸਹੀ ਵਿਆਖਿਆਵਾਂ ਦਾ ਭੰਡਾਰ ਵਧਾਉਣ ਵਿੱਚ ਹਿੱਸਾ ਵਧਾਉਣਾ ਪਵੇਗਾ।

**ਇੰਟਰਨੈੱਟ ਦੀ ਸਹੀ ਵਰਤੋਂ**

ਇੰਟਰਨੈੱਟ ਉੱਤੇ ਗਿਆਨ ਦਾ ਅਥਾਹ ਭੰਡਾਰ ਪਿਆ ਹੈ। ਸਾਨੂੰ ਜਦ ਕਿਸੇ ਗੱਲ ਦੀ ਜਾਣਕਾਰੀ ਚਾਹੀਦੀ ਹੋਵੇ ਤਾਂ ਅਸੀਂ ਗੂਗਲ ਸਰਚ ਲਾ ਕੇ ਲੋੜੀਂਦੀ ਜਾਣਕਾਰੀ ਇੰਟਰਨੈੱਟ ਤੋਂ ਲੱਭ ਲੈਂਦੇ ਹਾਂ। ਪਰ ਇੰਟਰਨੈੱਟ ਉੱਤੇ ਪਈ ਜਾਣਕਾਰੀ ਨੂੰ ਕਿੰਤੂ-ਰਹਿਤ ਸੱਚ ਨਹੀਂ ਮੰਨਿਆ ਜਾਣਾ ਚਾਹੀਦਾ। ਜਿੱਥੇ ਬਹੁਤ ਸਾਰੇ ਲੋਕਾਂ ਨੇ ਇਸ ਵਿੱਚ ਹਰ ਵਿਸ਼ੇ ਨਾਲ ਸਬੰਧਿਤ ਗਿਆਨ ਪਾ ਕੇ ਇਸ ਨੂੰ ਮਨੁੱਖਤਾ ਦਾ ਸਰਵ-ਸਾਂਝਾ ਖ਼ਜ਼ਾਨਾ ਬਣਾ ਦਿੱਤਾ ਹੈ ਉਥੇ ਇਸ ਵਿੱਚ ਗਲਤ ਜਾਣਕਾਰੀ (misinformation) ਅਤੇ ਗੁੰਮਰਾਹਕੁੰਨ ਜਾਣਕਾਰੀ (disinformation) ਵੀ ਬਹੁਤ ਮਾਤਰਾ ਵਿੱਚ ਪਾਈ ਗਈ ਹੈ। ਸੋ ਇਸ ਵਿਚੋਂ ਸਹੀ ਜਾਣਕਾਰੀ ਛਾਂਟਣ ਦਾ ਢੰਗ ਆਉਣਾ ਬਹੁਤ ਜਰੂਰੀ ਹੈ। ਜਿਸ ਤਰ੍ਹਾਂ ਸੋਸ਼ਲ ਮੀਡੀਏ ਉੱਤੇ ਆਉਂਦੀਆਂ ਪੋਸਟਾਂ ਦਾ ਸੱਚ ਝੂਠ ਪਰਖਣ ਬਾਰੇ ਪਹਿਲਾਂ ਗੱਲ ਕੀਤੀ ਗਈ ਹੈ, ਉਹੋ ਜਿਹੀਆਂ ਵਿਧੀਆਂ ਅਤੇ ਵਿਵੇਕਪੂਰਨ ਸੋਚ ਇੰਟਰਨੈੱਟ ਦੀਆਂ ਸਾਈਟਸ ਉੱਤੇ ਪਈ ਜਾਣਕਾਰੀ ਦੀ ਪਰਖ ਲਈ ਵਰਤਣੀ ਚਾਹੀਦੀ ਹੈ। ਜਿਸ ਮੁੱਦੇ ਬਾਰੇ ਜਾਣਕਾਰੀ ਲੈਣੀ ਹੋਵੇ ਉਸ ਲਈ ਇੱਕ ਤੋਂ ਵੱਧ ਸਾਈਟਾਂ ਉੱਤੇ ਜਾਇਆ ਜਾਵੇ ਅਤੇ ਫਿਰ ਉਨ੍ਹਾਂ ਉੱਤੇ ਪਈ ਜਾਣਕਾਰੀ ਦੀ ਤੁਲਨਾ ਅਤੇ ਮਿਲਾਨ ਕੀਤਾ ਜਾਵੇ। ਲਗਾਤਾਰ ਪ੍ਰੈਕਟਿਸ ਨਾਲ ਭਰੋਸੇਯੋਗ ਸਾਈਟਸ ਬਾਰੇ ਵੀ ਗਿਆਨ ਹੋ ਜਾਂਦਾ ਹੈ। ਇੰਟਰਨੈੱਟ ਦੇ ਜ਼ਮਾਨੇ ਤੋਂ ਪਹਿਲਾਂ ਜਾਣਕਾਰੀ ਲਈ ਮੁੱਖ ਟੇਕ ਪੁਸਤਕਾਂ ਉੱਤੇ ਰੱਖੀ ਜਾਂਦੀ ਸੀ, ਪੁਸਤਕਾਂ ਵਿੱਚ ਵੀ ਗਲਤ ਜਾਂ ਗੁੰਮਰਾਹਕੁੰਨ ਜਾਣਕਾਰੀ ਹੁੰਦੀ ਸੀ ਪਰ ਉਹ ਬਹੁਤ ਘੱਟ ਮਾਤਰਾ ਵਿੱਚ ਹੁੰਦੀ ਸੀ ਕਿਉਂਕਿ ਪੁਸਤਕ ਲੇਖਕ ਦਾ ਵਕਾਰ ਉਸ ਨਾਲ ਜੁੜਿਆ ਹੁੰਦਾ ਸੀ, ਉਸ ਦਾ ਲੇਖਕ ਜਾਣੀ ਪਛਾਣੀ ਸ਼ਖ਼ਸੀਅਤ ਹੁੰਦਾ ਸੀ ਜਾਂ ਪਾਠਕ ਪੁਸਤਕ ਦੇ ਲੇਖਕ ਬਾਰੇ ਜਾਣਕਾਰੀ

ਸੌਖਿਆਂ ਹੀ ਹਾਸਲ ਕਰ ਸਕਦਾ ਸੀ। ਇਸ ਦੇ ਮੁਕਾਬਲੇ ਇੰਟਰਨੈੱਟ ਉੱਤੇ ਕੋਈ ਵੀ ਵਿਅਕਤੀ ਆਪਣੀ ਸੋਚ ਅਨੁਸਾਰ ਮੈਟਰ ਪਾ ਸਕਦਾ ਹੈ। ਸੋ ਇਥੇ ਸਹੀ ਜਾਣਕਾਰੀ ਹਾਸਲ ਕਰਨ ਦਾ ਮਸਲਾ ਵੱਧ ਧਿਆਨ ਮੰਗਦਾ ਹੈ।

ਕਿਵੇਂ ਸਿਆਣੇ ਬਿਆਣੇ ਲੋਕ ਵੀ ਇੰਟਰਨੈੱਟ ਉੱਤੇ ਗੁੰਮਰਾਹਕੁੰਨ ਜਾਣਕਾਰੀ ਦਾ ਸ਼ਿਕਾਰ ਹੋ ਜਾਂਦੇ ਹਨ, ਇਸ ਦੀ ਇੱਕ ਵਰਣਨਯੋਗ ਉਦਾਹਰਣ ਅੱਖਾਂ ਦੇ ਪ੍ਰਸਿੱਧ ਡਾਕਟਰ ਰਹੇ ਡਾ. ਦਲਜੀਤ ਸਿੰਘ ਹਨ। ਉਨ੍ਹਾਂ ਨੇ ਲੇਖਾਂ ਦੀਆਂ ਦੋ ਕਿਤਾਬਾਂ ਲਿਖੀਆਂ ਹਨ 'ਸੱਚ ਦੀ ਭਾਲ' ਅਤੇ 'ਦੂਜਾ ਪਾਸਾ'। ਦੋਹਾਂ ਵਿੱਚ ਕੁੱਝ ਅਜਿਹੇ ਲੇਖ ਹਨ ਜੋ ਇੰਟਰਨੈੱਟ ਉੱਤੇ ਪਈ ਗਲਤ ਜਾਣਕਾਰੀ ਦੇ ਆਧਾਰ 'ਤੇ ਲਿਖੇ ਗਏ ਹਨ। ਜਿਵੇਂ ਇਹ ਕਹਿਣਾ ਕਿ ਜਰਮਨੀ ਵਿੱਚ ਯਹੂਦੀਆਂ ਦਾ ਕੋਈ ਕਤਲੇਆਮ ਨਹੀਂ ਹੋਇਆ, ਹਿਟਲਰ ਦੇ ਤਸੀਹਾ ਕੇਂਦਰ ਵਿੱਚ ਮਾਰੀ ਗਈ ਲੜਕੀ ਐਨੀ ਫਰੈਂਕ ਦੀ ਡਾਇਰੀ ਝੂਠੀ ਹੈ, ਦੁਨੀਆ ਵਿੱਚ ਜੋ ਕੁੱਝ ਵਾਪਰ ਰਿਹਾ ਹੈ ਉਸ ਨੂੰ ਬੈਂਕਰਾਂ ਦਾ ਰਾਥਚਾਈਲਡ ਪਰਿਵਾਰ ਹੀ ਕੰਟਰੋਲ ਕਰ ਰਿਹਾ ਹੈ: ਸੰਸਾਰ ਜੰਗਾਂ ਵੀ ਇਸ ਨੇ ਲਵਾਈਆਂ, ਟਾਈਟੈਨਿਕ ਜਹਾਜ ਵੀ ਇਸ ਨੇ ਡੁਬੋਇਆ, ਰੂਸ ਦੀ ਕ੍ਰਾਂਤੀ ਵੀ ਇਸ ਨੇ ਕਰਵਾਈ ਆਦਿ। ਇਨ੍ਹਾਂ ਤੋਂ ਇਲਾਵਾ ਕੁੱਝ ਹੋਰ ਅਜਿਹੇ ਲੇਖ ਵੀ ਹਨ ਕਿ 11 ਸਤੰਬਰ 2001 ਨੂੰ ਅਮਰੀਕਾ ਦੀ ਵਰਲਡ ਟਰੇਡ ਸੈਂਟਰ ਦੀ ਬਿਲਡਿੰਗ ਵਿੱਚ ਜਹਾਜ਼ ਮਾਰ ਕੇ ਡੇਗਣ ਦੀ ਘਟਨਾ ਅਮਰੀਕਾ ਨੇ ਖ਼ੁਦ ਹੀ ਕਰਵਾਈ, ਚੰਨ ਉੱਤੇ ਮਨੁੱਖ ਦੇ ਜਾਣ ਦੀ ਵਿਗਿਆਨਕ ਪ੍ਰਾਪਤੀ ਵੀ ਝੂਠੀ ਹੈ, ਮਨੁੱਖ ਚੰਨ ਉੱਤੇ ਕਦੇ ਗਿਆ ਹੀ ਨਹੀਂ।

ਜਿਥੋਂ ਤੱਕ ਯਹੂਦੀਆਂ ਬਾਰੇ ਲਿਖੇ ਲੇਖਾਂ ਦਾ ਸਬੰਧ ਹੈ, ਈਸਾਈਆਂ ਦਾ ਯਹੂਦੀਆਂ ਨਾਲ ਇਤਿਹਾਸਕ ਵਿਰੋਧ ਹੈ, ਕੱਟੜ ਇਸਾਈ ਲੋਕ ਯਹੂਦੀਆਂ ਪ੍ਰਤੀ ਦਿਲੀ ਵਿਰੋਧ ਰਖਦੇ ਹਨ। ਹਿਟਲਰ ਨੇ ਯਹੂਦੀਆਂ ਉੱਤੇ ਐਨੇ ਜ਼ੁਲਮ ਅਤੇ ਐਡੇ ਵੱਡੇ ਕਤਲੇਆਮ ਕੀਤੇ ਕਿ ਉਨ੍ਹਾਂ ਨੂੰ ਕਿਸੇ ਵੀ ਤਰੀਕੇ ਨਾਲ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਜਿਸ ਚੀਜ ਨੂੰ ਜਾਇਜ਼ ਨਾ ਠਹਿਰਾਇਆ ਜਾ ਸਕੇ ਉਸ ਬਾਰੇ ਫਿਰ ਇਹੀ ਕੀਤਾ ਜਾ ਸਕਦਾ ਹੁੰਦਾ ਹੈ ਕਿ ਉਹਨਾਂ ਘਟਨਾਵਾਂ ਦੇ ਵਾਪਰਨ ਤੋਂ ਹੀ ਮੁਕਰਿਆ ਜਾਵੇ। ਸੋ ਯਹੂਦੀ ਵਿਰੋਧੀ ਮਾਨਸਿਕਤਾ ਵਾਲਿਆਂ ਨੇ ਇੰਟਰਨੈੱਟ ਉੱਤੇ ਅਜਿਹਾ ਮਸਾਲਾ ਬਹੁਤ ਵੱਡੀ ਮਾਤਰਾ ਵਿੱਚ ਪਾਇਆ ਹੈ ਜਿਸ ਦਾ ਮਕਸਦ ਦੂਜੀ ਸੰਸਾਰ ਜੰਗ ਸਮੇਂ ਯਹੂਦੀਆਂ ਉੱਤੇ ਹੋਏ ਜ਼ੁਲਮਾਂ ਅਤੇ ਉਨ੍ਹਾਂ ਦੇ ਕਤਲੇਆਮ ਉੱਤੇ ਹੀ ਪਰਦਾ ਪਾ ਦੇਣਾ ਹੈ। ਇਸੇ ਤਰ੍ਹਾਂ ਰੌਥਚਾਈਲਡ ਪਰਿਵਾਰ ਵਾਲੇ ਵੀ ਯਹੂਦੀ ਧਰਮ ਨਾਲ ਸਬੰਧਿਤ ਹਨ; ਚਾਹੇ ਉਹ ਵੱਡੇ ਬੈਂਕਰ ਹਨ, ਪਰ ਜਿਸ ਤਰ੍ਹਾਂ ਦੁਨੀਆ ਦੀਆਂ ਸਾਰੀਆਂ ਘਟਨਾਵਾਂ ਉਨ੍ਹਾਂ ਦੀਆਂ ਸਕੀਮਾਂ ਤਹਿਤ ਹੁੰਦੀਆਂ ਦਿਖਾਈਆਂ ਗਈਆਂ ਹਨ, ਉਹ ਬਿਲਕੁਲ ਬੇਸਿਰਪੈਰ ਦੀਆਂ ਗੱਲਾਂ ਹਨ। ਅਜਿਹੇ ਮਸਾਲਿਆਂ ਵਿੱਚ ਤਾਂ ਇਹੋ ਜਿਹਾ ਕੁੱਝ ਵੀ ਲਿਖਿਆ ਮਿਲਦਾ ਹੈ ਕਿ ਰੂਸ ਦਾ ਇਨਕਲਾਬ ਲਿਆਉਣ ਵਿੱਚ ਵੀ ਉਨ੍ਹਾਂ ਦਾ ਹੱਥ ਸੀ ਕਿਉਂਕਿ ਰੂਸ ਵਿੱਚ ਸਨਾਤਨੀ ਈਸਾਈ ਮੱਤ ਦਾ ਬੋਲਬਾਲਾ ਸੀ ਅਤੇ ਜਾਰ ਰੌਥਚਾਈਲਡ ਪਰਿਵਾਰ ਨੂੰ ਰੂਸ ਵਿੱਚ ਸਥਾਪਿਤ ਨਹੀਂ ਹੋਣ ਦੇ ਰਿਹਾ ਸੀ। ਡਾ. ਦਲਜੀਤ ਸਿੰਘ ਹੋਰੀਂ ਵੀ ਅਜਿਹੇ ਗੁੰਮਰਾਹਕੁੰਨ ਪ੍ਰਚਾਰ ਦਾ ਸ਼ਿਕਾਰ ਹੋ ਗਏ ਅਤੇ ਉਨ੍ਹਾਂ ਨੇ ਇਸ ਨੂੰ ਸੱਚ ਮੰਨ ਕੇ ਆਪਣੀਆਂ ਪੁਸਤਕਾਂ ਵਿੱਚ ਲਿਖ ਦਿੱਤਾ। ਬਿਨ੍ਹਾਂ ਸ਼ੱਕ ਉਹ ਅੱਖਾਂ ਦੇ ਚੋਟੀ ਦੇ ਸਰਜਨ ਅਤੇ ਮਾਨਵਵਾਦੀ ਇਨਸਾਨ ਸਨ ਪਰ ਰਾਜਨੀਤਕ ਪ੍ਰਾਪੇਗੰਡੇ ਅਤੇ ਇੰਟਰਨੈੱਟ ਉੱਤੇ ਫੈਲਾਏ ਜਾਂਦੇ ਝੂਠਾਂ ਦੇ ਬਾਰੇ ਉਹ ਜਿਆਦਾ ਸੁਚੇਤ ਨਹੀਂ ਸਨ। ਉਨ੍ਹਾਂ ਨੇ ਖ਼ੁਦ ਵੀ ਭੂਮਿਕਾ ਵਿੱਚ ਲਿਖਿਆ ਹੈ ਕਿ ਉਨ੍ਹਾਂ ਦੀ ਜਾਣਕਾਰੀ ਦਾ ਮੁੱਖ ਸੋਮਾ ਇੰਟਰਨੈੱਟ ਦੀਆਂ ਤਿੰਨ ਵੈਬਸਾਈਟਾਂ ਹਨ। ਅਫਸੋਸ ਦੀ ਗੱਲ ਹੈ ਸਾਡੇ ਬਹੁਤ ਸਾਰੇ ਸਾਥੀਆਂ ਨੇ ਵੀ ਇਸ ਨੂੰ ਸੱਚ ਮੰਨ ਕੇ ਪੜ੍ਹਿਆ ਅਤੇ ਅੱਗੇ ਪ੍ਰਚਾਰਿਆ।

ਜਿਸ ਤਰ੍ਹਾਂ ਹਰ ਚੀਜ ਦੇ ਦੋ ਪੱਖ ਹੁੰਦੇ ਹਨ ਉਸੇ ਤਰ੍ਹਾਂ ਇੰਟਰਨੈੱਟ ਅਤੇ ਸੋਸ਼ਲ ਮੀਡੀਆ ਦੇ ਵੀ ਹਾਂ-ਪੱਖ ਅਤੇ ਨਾਂਹ-ਪੱਖ ਹਨ। ਇਸ ਦੀ ਦੋਵੇਂ ਪਾਸੇ ਵਰਤੋਂ ਹੋ ਸਕਦੀ ਹੈ। ਅਸੀਂ ਗਿਆਨ ਦੇ ਇਸ ਆਧੁਨਿਕ ਸੋਮੇ ਦੀ ਵਰਤੋਂ ਸਚਾਈ ਨੂੰ ਜਾਣਨ ਅਤੇ ਵਿਗਿਆਨਕ ਸੋਚ ਫੈਲਾਉਣ ਲਈ ਕਰਨੀ ਹੈ, ਇਸ ਦੇ ਨਾਲ ਨਾਲ ਅਸੀਂ ਇਸ ਰਾਹੀਂ ਫੈਲਾਏ ਜਾ ਰਹੇ ਗੈਰਵਿਗਿਆਨਕ ਅਤੇ ਮਨੁੱਖਤਾ ਵਿਰੋਧੀ ਵਿਚਾਰਾਂ ਦਾ ਟਾਕਰਾ ਕਰਨਾ ਹੈ। ਇਸ ਲਈ ਸਾਨੂੰ ਇਸਦੀ ਸਹੀ ਵਰਤੋਂ ਵਿੱਚ ਮੁਹਾਰਤ ਹਾਸਲ ਕਰਨੀ ਹੋਵੇਗੀ।

**98767 10809**

---



## ਜਾਤੀਵਾਦ

ਜਾਤੀਵਾਦ ਤੋਂ ਜਿਆਦਾ ਮਨੁੱਖੀ ਅਨਾਦਰ ਕਰਨ ਵਾਲਾ ਕੋਈ ਹੋਰ ਵਰਤਾਰਾ ਨਹੀਂ ਹੋ ਸਕਦਾ...ਜਾਤੀਵਾਦ ਇੱਕ ਵਿਚਾਰ ਹੈ, ਇੱਕ ਮਾਨਸਿਕ ਸਥਿਤੀ ਹੈ। ਜਾਤੀਵਾਦ ਨੂੰ ਖਤਮ ਕਰਨ ਦਾ ਮਤਲਬ ਸਿਰਫ਼ ਕੁਝ ਭੌਤਿਕ ਰੋਕਾਂ ਨੂੰ ਖਤਮ ਕਰਨਾ ਹੀ ਨਹੀਂ...ਇਸ ਦੇ ਮਤਲਬ ਮਾਨਸਿਕ ਬਦਲਾਓ ਵਿੱਚ ਪਏ ਹਨ...।

**ਡਾ. ਬੀ. ਆਰ. ਅੰਬੇਦਕਰ 'ਜਾਤ ਪਾਤ ਦਾ ਖਾਤਮਾ' ਨਾਮੀ ਲੇਖ ਵਿੱਚੋਂ**

*ਮਨੋਰੋਗ ਮਾਹਿਰ ਦੀ ਕਲਮ ਤੋਂ*

# ਮਾਨਸਿਕ ਤਣਾਅ (Stress) - ਕਾਰਣ



**ਡਾ. ਬਲਵੰਤ ਸਿੱਧੂ**

ਮਾਨਸਿਕ ਤਣਾਅ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ। ਬੇਸ਼ਕ ਪਿਛਲੇ ਅੰਕ ਵਿੱਚ ਤਣਾਅ ਬਾਰੇ ਇਹ ਰਾਏ ਦਿੱਤੀ ਗਈ ਸੀ ਕਿ ਤਣਾਅ ਮਨੁੱਖ ਦੇ ਜੀਵਨ ਦਾ ਅਭਿੰਨ ਅੰਗ ਹੈ ਅਤੇ ਇਹ ਜੀਵਨ ਦੀ ਬੁਨਿਆਦੀ ਲੋੜ ਵੀ ਹੈ ਕਿਉਂਕਿ ਇਹ ਕਠਿਨ ਹਾਲਤਾਂ ਵਿੱਚ ਮੁਸ਼ਕਲਾਂ ਨੂੰ ਨਜਿੱਠਣ ਵਿੱਚ ਮਦਦ ਵੀ ਕਰਦਾ ਹੈ। ਪਰ ਲੋੜ ਤੋਂ ਜ਼ਿਆਦਾ ਮਾਨਸਿਕ ਤਣਾਅ, ਜੋ ਪ੍ਰੇਸ਼ਾਨੀ ਪੈਦਾ ਕਰਦਾ ਹੈ, ਦੇ ਕਾਰਨਾਂ ਬਾਰੇ ਜਾਣਨਾ ਬਹੁਤ ਜ਼ਰੂਰੀ ਹੈ।

**ਸੁਭਾਵਿਕ ਕਾਰਣ**:- ਕਈ ਤਰ੍ਹਾਂ ਦੇ ਡਰ ਅਤੇ ਉਨ੍ਹਾਂ ਤੋਂ ਪੈਦਾ ਹੋਣ ਵਾਲਾ ਤਣਾਅ ਸੁਭਾਵਿਕ ਜਾਂ ਕੁਦਰਤੀ ਤੌਰ ’ਤੇ ਜਨਮ ਤੋਂ ਹੀ ਮਨੁੱਖ ਦੇ ਅੰਦਰ ਹੁੰਦਾ ਹੈ। ਜਿਵੇਂ ਬਹੁਤ ਉੱਚੀ ਆਵਾਜ਼, ਸ਼ੋਰ ਜਾਂ ਖੜਾਕ ਆਦਿ। ਅਸੀਂ ਅਕਸਰ ਹੀ ਦੇਖਦੇ ਹਾਂ ਕਿ ਇਕਦਮ ਉੱਚੇ ਖੜਾਕ ਨਾਲ ਬੱਚਾ ਡਰ ਜਾਂਦਾ ਹੈ ਅਤੇ ਰੋਣ ਲਗਦਾ ਹੈ। ਕਿਸੇ ਵੀ ਪਿਆਰੀ ਵਸਤੂ ਜਾਂ ਸ਼ੈਅ ਦੇ ਖੁੱਸਣ ਦਾ ਡਰ ਵੀ ਤਣਾਅ ਪੈਦਾ ਕਰਦਾ ਹੈ। ਬੱਚਾ ਮਾਂ ਦੇ ਪਾਸੇ ਹੋਣ ਨਾਲ ਜਾਂ ਨਾ ਦਿਖਣ ਨਾਲ ਘਬਰਾਉਂਦਾ ਹੈ ਤੇ ਰੋਣ ਲਗਦਾ ਹੈ। ਸੋ ਇਸ ਤਰ੍ਹਾਂ ਕੁੱਝ ਹਾਲਾਤਾਂ ਵਿੱਚ ਤਣਾਅ ਹੋਣਾ ਸੁਭਾਵਿਕ ਹੈ।

**ਸਿੱਖੇ ਹੋਏ ਕਾਰਣ**:- ਕਈ ਬੱਚੇ ਬੜੇ ਚਾਅ ਨਾਲ ਸਕੂਲ ਜਾਂਦੇ ਹਨ ਪਰ ਕਈ ਬੱਚੇ ਜਿੰਨ੍ਹਾਂ ਦਾ ਪੜ੍ਹਾਈ ਵਿੱਚ ਮਨ ਨਹੀ ਲਗਦਾ ਸਕੂਲ ਜਾਣ ਤੋਂ ਆਨਾਕਾਨੀ ਕਰਦੇ ਹਨ। ਘਰਦਿਆਂ ਦੇ ਤਾੜਨ ’ਤੇ ਜਾਂ ਸਕੂਲ ਵਿੱਚ ਅਧਿਆਪਕ ਦੇ ਗਲਤ ਰਵੱਈਏ ਕਾਰਨ ਇਹ ਸਕੂਲ ਜਾਣ ਤੋਂ ਡਰਨ ਲਗ ਜਾਂਦੇ ਹਨ ਅਤੇ ਤਣਾਅ ਗ੍ਰਸਤ ਹੋ ਜਾਂਦੇ ਹਨ। ਇਸ ਤਰ੍ਹਾਂ ਕਈ ਤਰ੍ਹਾਂ ਦੇ ਹਾਲਾਤ ਵੀ ਤਣਾਅ ਗ੍ਰਸਤ ਹੋਣਾ ਸਿਖਾਉਂਦੇ ਹਨ।

**ਅਚੇਤ ਕਾਰਣ**:- ਕਈ ਵਾਰ ਕੁੱਝ ਅਣਸੁਖਾਵੀਆਂ ਘਟਨਾਵਾਂ ਨਾ ਚਾਹੁੰਦਿਆਂ ਹੋਇਆਂ ਵੀ ਅਚੇਤ ਮਨ ਅੰਦਰ ਘਰ ਕਰ ਜਾਂਦੀਆਂ ਹਨ । ਜੋ ਬੇਸ਼ਕ ਸੰਬੰਧਿਤ ਵਿਅਕਤੀ ਨੂੰ ਯਾਦ ਨਹੀਂ ਹੁੰਦੀਆਂ ਪਰ ਬਾਅਦ ਵਿੱਚ ਕਈ ਹਾਲਾਤਾਂ ਵਿੱਚ ਤਣਾਅ ਪੈਦਾ ਕਰਨ ਦਾ ਕਾਰਣ ਬਣਦੀਆਂ ਹਨ। ਬਚਪਨ ਵਿੱਚ ਕਿਸੇ ਨਾਲ ਹੋਈ ਬੁਰੀ ਘਟਨਾ ਵੀ ਬਹੁਤ ਅਸਰ ਕਰਦੀ ਹੈ। ਦੇਖਿਆ ਗਿਆ ਹੈ ਕਿ ਕਿਸੇ ਬੱਚੇ ਨਾਲ ਬਚਪਨ ਵਿੱਚ ਹੋਏ ਯੌਨ ਸ਼ੋਸ਼ਣ ਕਾਰਣ ਉਸ ਵਿੱਚ ਵੱਡੇ ਹੋ ਕੇ ਮਨੋਰੋਗ ਹੋਣ ਦੇ ਜਾਂ ਤਣਾਅ ਗ੍ਰਸਤ ਹੋਣ ਦੀ ਸੰਭਾਵਨਾ ਬਹੁਤ ਵੱਧ ਜਾਂਦੀ ਹੈ।

**ਗੁਣ ਸੂਤਰਾਂ ਰਾਹੀਂ ਗ੍ਰਹਿਣ ਕੀਤੇ ਕਾਰਣ** (**ਜੈਨੇਟਿਕ ਕਾਰਣ- Genetic causes**) :- ਮਨੁੱਖ ਬਹੁਤ ਸਾਰੇ ਗੁਣ, ਜੋ ਚੰਗੇ ਜਾਂ ਮਾੜੇ ਹੋ ਸਕਦੇ ਹਨ, ਗੁਣ ਸੂਤਰਾਂ ਰਾਹੀਂ ਮਾਂ ਪਿਉ ਤੋਂ ਗ੍ਰਹਿਣ ਕਰਦਾ ਹੈ। ਇਸ ਤਰ੍ਹਾਂ ਕਈ ਵਿਅਕਤੀ ਕਿਸੇ ਵਿਸ਼ੇਸ਼ ਤਰ੍ਹਾਂ ਦਾ ਵਿਵਹਾਰ ਗ੍ਰਹਿਣ ਕਰ ਸਕਦੇ ਹਨ ਜਿਸ ਵਿੱਚ ਤਣਾਅ ਇਕ ਪਹਿਲੂ ਹੋ ਸਕਦਾ ਹੈ। ਪਰ ਇੱਥੇ ਇਹ ਗੱਲ ਯਾਦ ਰਖਣੀ ਜਰੂਰੀ ਹੈ ਕਿ ਬੇਸ਼ਕ ਅਜਿਹਾ ਵਿਵਹਾਰ ਜੈਨੇਟਿਕ ਕਾਰਣ ਕਰਕੇ ਹੈ ਪਰ ਇਸ ਨੂੰ ਵੀ ਸਹੀ ਕੋਸ਼ਿਸ਼ ਜਾਂ ਇਲਾਜ ਨਾਲ ਬਦਲਿਆ ਜਾ ਸਕਦਾ ਹੈ।

**ਵਾਤਾਵਰਣ ਕਾਰਣ**:- ਕਿਸੇ ਵੀ ਵਿਅਕਤੀ ਦੇ ਵਾਤਾਵਰਣ ਵਿੱਚ ਅਜਿਹੀਆਂ ਅਹਿਮ ਪ੍ਰਸਥਿਤੀਆਂ ਹੋ ਸਕਦੀਆਂ ਹਨ ਜੋ ਉਸ ਅੰਦਰ ਅਹਿਮ ਵਿਵਹਾਰਿਕ ਤਬਦੀਲੀਆਂ ਲਿਆ ਸਕਦੀਆਂ ਹਨ ਜਿਨ੍ਹਾਂ ਕਾਰਣ ਅਣਚਾਹਿਆ ਤਣਾਅ ਪੈਦਾ ਹੋ ਸਕਦਾ ਹੈ। ਜਿਵੇਂ ਕਿ ਬਹੁਤ ਵੱਡੀਆਂ ਕੁਦਰਤੀ ਆਫਤਾਂ (ਹੜ੍ਹ, ਵੱਡੇ ਭੂਚਾਲ, ਜਵਾਲਾ ਮੁਖੀ ਫਟਣਾ, ਦੇਸ਼ ਦੀ ਵੰਡ, ਦੇਸ਼ਾਂ ਵਿੱਚ ਜੰਗ ਹੋਣਾ, ਪਰਵਾਸ ਕਰਨ ਦੀ ਮਜਬੂਰੀ ਹੋਣਾ, ਦੁਸ਼ਮਣ ਦੇ ਕਬਜ਼ੇ ਵਿੱਚ ਕੈਦ ਹੋਣਾ ਆਦਿ)। ਇਸ ਤੋਂ ਇਲਾਵਾ ਜ਼ਿਆਦਾ ਸ਼ੋਰ ਵਾਲੀਆਂ ਪ੍ਰਸਥਿਤੀਆਂ ਵੀ ਤਣਾਅ ਪੈਦਾ ਕਰਦੀਆਂ ਹਨ। ਵਾਤਾਵਰਣ ਵਿੱਚ ਪ੍ਰਦੂਸ਼ਣ ਵੀ ਤਣਾਅ ਪੈਦਾ ਕਰਦਾ ਹੈ।

**ਸਮਾਜਿਕ ਕਾਰਣ**:- ਅੱਜ ਕੱਲ੍ਹ ਦੀ ਦੁਨੀਆ ਵਿੱਚ ਮਨੁੱਖੀ ਕਦਰਾਂ ਕੀਮਤਾਂ ਦਾ ਬਹੁਤ ਛੇਤੀ ਬਦਲਣਾ, ਮਨੁੱਖ ਦੀ ਸਮਾਜਿਕ ਅਲਿਹਦਗੀ, ਕੰਮ ਦੀ ਜਗ੍ਹਾ ’ਤੇ ਮਾਨਸਿਕ ਦਬਾਅ ਵਧਣਾ, ਜ਼ਿੰਦਗੀ ਦੀ ਰਫਤਾਰ ਦਾ ਬਹੁਤ ਤੇਜ਼ ਹੋਣਾ, ਚੀਜ਼ਾਂ ਦੀ ਅਹਿਮੀਅਤ ਲੋੜ ਤੋਂ ਜ਼ਿਆਦਾ ਵਧਣਾ, ਪਰਿਵਾਰ ਅਤੇ ਬੱਚਿਆਂ ਦੀ ਜ਼ਿੰਦਗੀ ਵਿੱਚ ਤੇਜ਼ੀ ਨਾਲ ਤਬਦੀਲੀਆਂ ਆਉਣਾ, ਰਵਾਇਤਨ ਸਮਾਜਿਕ ਸਹਾਰਿਆਂ ਦੀ ਘਾਟ ਹੋਣਾ, ਨਸ਼ਿਆਂ ਦਾ ਵਧਣਾ, ਜ਼ਿੰਦਗੀ ਵਿੱਚ ਮੁਕਾਬਲੇ ਦੀ ਦੌੜ ਦਾ ਬਹੁਤ ਤੇਜ਼ੀ ਨਾਲ ਵਧਣਾ ਆਦਿ।

**ਕੋਵਿਡ ਜਾਂ ਕਰੋਨਾ ਮਹਾਮਾਰੀ ਕਾਰਣ**:- ਮੌਜੂਦਾ ਸਮੇਂ ਵਿੱਚ ਕਰੋਨਾ ਮਹਾਮਾਰੀ ਕਾਰਣ ਵੀ ਦੁਨੀਆਂ ਭਰ ਵਿੱਚ ਬਹੁਤ ਸਾਰੀਆਂ ਮੁਸ਼ਕਿਲਾਂ ਪੈਦਾ ਹੋਈਆਂ ਹਨ, ਅਤੇ ਇਨ੍ਹਾਂ ਮੁਸਕਿਲਾਂ

ਵਿੱਚ ਤਣਾਅ ਦਾ ਹੋਣਾ ਜਾਂ ਵਧਣਾ ਸਾਫ ਜ਼ਾਹਰ ਹੋ ਰਿਹਾ ਹੈ। ਇਸ ਦੇ ਕਈ ਕਾਰਣ ਹਨ। ਸਭ ਤੋਂ ਵੱਡਾ ਕਾਰਣ ਕਰੋਨਾ ਦੀ ਬਿਮਾਰੀ ਹੋਣ ਦਾ ਡਰ ਹੈ। ਇਸ ਤੋਂ ਬਿਨ੍ਹਾਂ ਸਿਹਤ ਸਹੂਲਤਾਂ ਦੀ ਤੰਗੀ, ਘੁੰਮਣ ਫਿਰਨ ਦੀ ਅਜ਼ਾਦੀ ਵਿੱਚ ਰੁਕਾਵਟ ਹੋਣਾ, ਕੰਮ ਕਾਰ ਦਾ ਠੱਪ ਹੋਣਾ ਜਾਂ ਮੰਦੀ ਹੋਣਾ, ਆਰਥਿਕ ਨੁਕਸਾਨ, ਬੱਚਿਆਂ ਵਿੱਚ ਸਕੂਲ ਜਾਂ ਕਾਲਜ/ ਯੂਨੀਵਰਸਿਟੀ ਆਦਿ ਨਾ ਜਾ ਸਕਣਾ, ਮਨੋਰੰਜਨ ਦੇ ਸਾਧਨ ਬੰਦ ਹੋਣਾ ਜਾਂ ਰੋਕ ਹੋਣੀ ਆਦਿ ਵੀ ਪ੍ਰੇਸ਼ਾਨੀ ਦਾ ਕਾਰਣ ਹਨ। ਗਰੀਬ ਵਰਗ ਦੇ ਲੋਕਾਂ ਵਿੱਚ ਭੋਜਨ ਦੀ ਕਿੱਲਤ ਅਤੇ ਹੋਰ ਜ਼ਰੂਰਤ ਦੀਆਂ ਵਸਤਾਂ ਦੀ ਘਾਟ ਵੀ ਬਹੁਤ ਪ੍ਰੇਸ਼ਾਨੀ ਪੈਦਾ ਕਰਦੀ ਹੈ। ਇਸ ਤੋਂ ਬਿਨ੍ਹਾਂ ਕੋਵਿਡ ਦੀ ਬਿਮਾਰੀ ਕਈ ਮਰੀਜ਼ਾਂ ਵਿੱਚ ਦਿਮਾਗ ਤੇ ਸਿੱਧਾ ਅਸਰ ਕਰਕੇ ਵੀ ਮਨੋਰੋਗਾਂ ਦੇ ਲੱਛਣ ਪੈਦਾ ਕਰ ਸਕਦੀ ਹੈ। ਇਨ੍ਹਾਂ ਲੱਛਣਾਂ ਵਿੱਚ ਤਣਾਅ, ਖਬਤੀ ਬੰਨਣ ਰੋਗ (OCD –Obsessive Compulsive disorder) ਅਤੇ ਉਦਾਸੀ ਰੋਗ ਪ੍ਰਮੁੱਖ ਹਨ।

**ਕੰਮ ਦਾ ਤਣਾਅ** :- ਅਜੋਕੇ ਸਮਿਆਂ ਵਿੱਚ ਕੰਮ ਦੀ ਅਹਿਮੀਅਤ ਅਤੇ ਜ਼ਰੂਰਤ ਬਹੁਤ ਵਧ ਗਈ ਹੈ। ਜਿੱਥੇ ਪਹਿਲਾਂ ਘੱਟ ਲੋੜਾਂ ਕਰਕੇ ਸਾਂਝੇ ਪਰਿਵਾਰ ਵਿੱਚ ਸਿਰਫ ਇੱਕ ਬੰਦਾ ਵੀ ਕੋਈ ਕੰਮ ਜਾਂ ਨੌਕਰੀ ਕਰਦੇ ਸਾਰੇ ਪਰਿਵਾਰ ਦਾ ਪਾਲਣ-ਪੋਸ਼ਣ ਕਰ ਸਕਦਾ ਸੀ ਅੱਜ ਸਭ ਦੀਆਂ ਲੋੜਾਂ ਵਧਣ ਕਾਰਣ ਪਰਿਵਾਰ ਦੇ ਹਰ ਇੱਕ ਮੈਂਬਰ ਨੂੰ ਕੰਮ ਕਰਨ ਦੀ ਲੋੜ ਪੈਂਦੀ ਹੈ। ਕੰਮ ਸੰਬੰਧੀ ਤਣਾਅ ਬਹੁਤ ਜ਼ਿਆਦਾ ਵਧ ਰਹੇ ਹਨ। ਸਭ ਤੋਂ ਵੱਡਾ ਕਾਰਣ ਵਿਅਕਤੀ ਦਾ ਆਪਣੇ ਕੰਮ ਤੋਂ ਨਾਖੁਸ਼ ਹੋਣਾ ਹੈ ਭਾਵ ਕਿ ਵਿਅਕਤੀ ਆਪਣੇ ਕੰਮ ਨੂੰ ਪਸੰਦ ਨਹੀਂ ਕਰਦਾ ਅਤੇ ਉਹ ਆਪਣੇ ਹਾਲਾਤਾਂ ਵਿੱਚ ਫਸਿਆ ਮਹਿਸੂਸ ਕਰਦਾ ਹੈ। ਅਜਿਹੀ ਹਾਲਤ ਦੇ ਕਈ ਕਾਰਣ ਹੋ ਸਕਦੇ ਹਨ। ਅੱਜ ਕੱਲ੍ਹ ਮਾਪੇ ਅਕਸਰ ਹੀ ਬੱਚਿਆਂ ਰਾਹੀਂ ਆਪਣੇ ਅਧੂਰੇ ਸੁਪਨੇ ਪੂਰੇ ਕਰਦੇ ਹਨ। ਉਹ ਬੱਚੇ ਦੇ ਨਾ ਚਾਹੁੰਦੇ ਹੋਏ ਵੀ ਉਸ ਨੂੰ ਉਸ ਦੇ ਮਰਜੀ ਅਤੇ ਇੱਛਾ ਦੇ ਉਲਟ ਜਾਕੇ ਕਿਸੇ ਵੀ ਹੋਰ ਕਿੱਤੇ ਸੰਬੰਧੀ ਪੜ੍ਹਾਈ ਜਾਂ ਡਿਗਰੀ ਆਦਿ ਕਰਵਾਕੇ ਹੀ ਹਟਦੇ ਹਨ। ਇਸ ਨਾਲ ਬੱਚਾ ਵੱਡਾ ਹੋ ਕੇ ਅਪਣੇ ਕੰਮ ਨੂੰ ਨਾ ਪਸੰਦ ਕਰਨ ਲੱਗ ਜਾਂਦਾ ਹੈ। ਲੋਕ ਅਕਸਰ ਹੀ ਬੱਚੇ ਨੂੰ ਮੈਡੀਕਲ ਇੰਜਨੀਅਰਿੰਗ ਜਾਂ ਹੋਰ ਡਿਗਰੀ ਕੋਰਸ ਵਿੱਚ ਧੱਕੇ ਨਾਲ ਦਾਖਲ ਕਰਵਾ ਕੇ ਬੱਚੇ ਦੇ ਭਵਿੱਖ ਨਾਲ ਖਿਲਵਾੜ ਕਰਦੇ ਹਨ। ਕਈ ਵਾਰ ਬੇਰੁਜ਼ਗਾਰੀ ਕਾਰਣ ਵੀ ਕਈ ਨੌਜੁਆਨ ਆਪਣੀ ਪਸੰਦ ਦਾ ਕੰਮ ਨਾ ਮਿਲਣ ਕਰਕੇ ਆਰਥਿਕ ਮਜਬੂਰੀ ਕਾਰਣ ਵੀ ਕਿਸੇ ਵੀ ਕੰਮ ਨੂੰ ਕਰਨਾ ਸ਼ੁਰੂ ਕਰ ਲੈਂਦੇ ਹਨ ਅਤੇ ਤਣਾਅ ਮਹਿਸੂਸ ਕਰਦੇ ਹਨ। ਕਈ ਮਾਂ ਬਾਪ ਆਪਣੇ ਪਿਤਾ ਪੁਰਖੀ ਕੰਮ ਵਿੱਚ ਵੀ ਬੱਚਿਆਂ ਨੂੰ ਜਬਰਦਸਤੀ ਲਾ ਕੇ ਤਣਾਅ ਵਾਲੀ ਹਾਲਤ ਦਾ ਕਾਰਣ ਬਣਦੇ ਹਨ। ਇਸ ਤੋਂ ਇਲਾਵਾ ਕਈ ਵਾਰ ਵਿਅਕਤੀ ਆਪਣੇ ਮਨਪਸੰਦ ਦੇ ਕਿੱਤੇ ਵਿੱਚ ਹੋਣ ਦੇ ਬਾਵਜੂਦ ਵੀ ਤਣਾਅ ਗ੍ਰਸਤ ਹੋ ਸਕਦਾ ਹੈ ਜਿਵੇਂ ਕਿ ਲੋੜ ਤੋਂ ਜ਼ਿਆਦਾ ਕੰਮ ਦਾ ਬੋਝ ਸਿਰ ਪੈ ਜਾਣਾ, ਜਾਂ ਵਿਅਕਤੀ ਦੇ ਵਿਤ ਤੋਂ ਵੱਧਕੇ ਜ਼ਿੰਮੇਵਾਰੀ ਗਲ ਪੈ ਜਾਣਾ, ਕੰਮ ਦਾ ਸਮਾਂ ਬਹੁਤ ਜ਼ਿਆਦਾ ਵੱਧ ਜਾਣਾ, ਰਾਤਾਂ ਨੂੰ ਕੰਮ ਕਰਨ ਦੀ ਮਜਬੂਰੀ ਹੋਣਾ, ਕਈ ਕੰਮ ਸਬੰਧੀ ਸੰਸਥਾਵਾਂ ਵਿੱਚ ਪ੍ਰਬੰਧਕੀ ਅਨਿਯਮਿਤਤਾ ਜਾਂ ਨਿਘਾਰ ਹੋਣਾ, ਜਾਂ ਉੱਚ ਅਧਿਕਾਰੀਆਂ ਵੱਲੋਂ ਗਲਤ ਫੈਸਲੇ ਥੋਪਣਾ, ਕਾਮਿਆਂ ਦੀ ਸਿਹਤ ਜਾਂ ਜਾਨ ਖਤਰੇ ਵਿੱਚ ਪਾਉਣਾ, ਕੰਮ ਦੀ ਜਗ੍ਹਾ 'ਤੇ ਵਿਤਕਰਾ ਹੋਣਾ, ਕੰਮ ਸੰਬੰਧੀ ਭਵਿੱਖ ਦੀ ਚਿੰਤਾ ਹੋਣਾ, ਕੰਮ ਦਾ ਸਮੇਂ ਦੇ ਨਾਲ ਤਕਨੀਕੀਕਰਣ ਕਾਰਣ ਮੁਸ਼ਕਿਲ ਮਹਿਸੂਸ ਹੋਣਾ, ਕੰਮ ਜਾਂ ਨੌਕਰੀ ਖੁੱਸਣ ਦਾ ਡਰ ਸਿਰ 'ਤੇ ਸੁਆਰ ਹੋਣਾ ਆਦਿ।

**ਰਿਸ਼ਤਿਆਂ ਵਿੱਚ ਤਣਾਅ**:- ਅੱਜ ਕੱਲ੍ਹ ਕਿਸੇ ਵੀ ਵਿਅਕਤੀ ਦੇ ਨਿਜੀ ਜੀਵਨ ਵਿੱਚ ਪਰਿਵਾਰਕ ਰਿਸ਼ਤਿਆਂ ਨੂੰ ਲੈ ਕੇ ਵੀ ਤਣਾਅ ਬਹੁਤ ਵਧ ਰਿਹਾ ਹੈ। ਅਕਸਰ ਹੀ ਔਰਤਾਂ ਦੀ ਅਜ਼ਾਦੀ ਨੂੰ ਲੈਕੇ ਜਾਂ ਬੱਚਿਆਂ ਜਾਂ ਨੌਜਵਾਨਾਂ ਦੇ ਰਹਿਣ ਸਹਿਣ ਵਿੱਚ ਬਹੁਤ ਸਾਰੀਆਂ ਗੱਲਾਂ ਕਰਕੇ ਅਕਸਰ ਹੀ ਪਰਿਵਾਰ ਵਿੱਚ ਤਣਾਅ ਪੂਰਵਕ ਹਾਲਾਤ ਪੈਦਾ ਹੋ ਜਾਂਦੇ ਹਨ। ਨੌਜਵਾਨ ਅਕਸਰ ਹੀ ਆਪਣੀ ਮਰਜ਼ੀ ਨਾਲ ਕਈ ਚੀਜ਼ਾਂ ਦੀ ਚੋਣ ਕਰਦੇ ਹਨ, ਜੋ ਕਈ ਵਾਰ ਮਾਂ-ਬਾਪ ਦੀ ਮਰਜ਼ੀ ਦੇ ਖਿਲਾਫ਼ ਹੁੰਦੀ ਹੈ। ਵਿਸ਼ੇਸ਼ ਤੌਰ 'ਤੇ ਬੱਚਿਆਂ ਦੇ ਵਿਆਹ-ਸਾਦੀ ਦੇ ਮਾਮਲੇ ਵਿੱਚ ਤਾਂ ਅਕਸਰ ਹੀ ਪਰਿਵਾਰ ਵਿੱਚ ਤਣਾਅ ਪੂਰਵਕ ਮਾਹੌਲ ਪੈਦਾ ਹੋ ਜਾਂਦਾ ਹੈ।

**ਤਬਦੀਲੀਆਂ**:- ਅਜੋਕੇ ਸਮਿਆਂ ਵਿੱਚ ਤਬਦੀਲੀ ਬਹੁਤ ਹੀ ਵਧ ਗਈ ਹੈ। ਇਹ ਤਬਦੀਲੀ ਵਿਅਕਤੀ ਦੇ ਨਿੱਜੀ ਜੀਵਨ ਵਿੱਚ ਹੋ ਸਕਦੀ ਹੈ ਜਾਂ ਸਮਾਜੀ ਹਾਲਾਤਾਂ ਵਿੱਚ ਹੋ ਸਕਦੀ ਹੈ। ਜਿੱਥੇ ਪਹਿਲੇ ਸਮਿਆਂ ਵਿੱਚ ਜ਼ਿੰਦਗੀ ਵਿੱਚ ਬਿਨ੍ਹਾਂ ਕਿਸੇ ਵੱਡੀ ਤਬਦੀਲੀ ਵੀ ਜੀਵਿਆ ਜਾ ਸਕਦਾ ਸੀ, ਇਹ ਅੱਜ ਕੱਲ੍ਹ ਸੰਭਵ ਨਹੀਂ ਹੈ। ਸਾਰੀ ਦੁਨੀਆ ਵਿੱਚ ਤਬਦੀਲੀ ਦਾ ਵਰਤਾਰਾ ਬਹੁਤ ਹੀ ਸਪੱਸ਼ਟ ਰੂਪ ਵਿੱਚ ਵੇਖਿਆ ਜਾ ਸਕਦਾ ਹੈ। ਤਬਦੀਲੀ, ਵਿਸ਼ੇਸ਼ ਤੌਰ 'ਤੇ ਅਨਿਸ਼ਚਿਤਤਾ ਵਿਅਕਤੀ ਵਿੱਚ ਤਣਾਅ ਪੈਦਾ ਕਰਦੀ ਹੈ।

**ਤਣਾਅ ਪੈਦਾ ਕਰਨ ਵਾਲੀਆਂ ਘਟਨਾਵਾਂ**:- ਕਈ ਘਟਨਾਵਾਂ ਅਜਿਹੀਆਂ ਹੁੰਦੀਆਂ ਹਨ ਜੋ ਕਿ ਕਿਸੇ ਵੀ ਵਿਅਕਤੀ ਲਈ ਤਣਾਅ ਦਾ ਕਾਰਣ ਹੁੰਦੀਆਂ ਹਨ। ਉਦਾਹਰਣ ਦੇ ਤੌਰ 'ਤੇ ਜਿਵੇਂ ਕਿ ਪਤੀ/ਪਤਨੀ ਦੀ ਮੌਤ, ਜਾਂ ਪਰਿਵਾਰਕ ਮੈਂਬਰ ਦੀ

ਮੌਤ, ਤਲਾਕ, ਜੇਲ੍ਹ, ਐਕਸੀਡੈਂਟ, ਬਿਮਾਰੀ, ਰਿਟਾਇਰਮੈਂਟ, ਕੰਮ/ਨੌਕਰੀ ਦਾ ਛੁੱਟਣਾ, ਕੁਦਰਤੀ ਆਫਤ, ਚੋਰੀ ਹੋਣਾ, ਬਲਾਤਕਾਰ, ਹਮਲਾ, ਆਪਣੇ ਜਾਂ ਕਿਸੇ ਨਜ਼ਦੀਕੀ ਜਾਂ ਪਰਿਵਾਰਕ ਬਜੁਰਗ ਦੀ ਬਿਮਾਰੀ, ਤਾਮੀਰਦਾਰੀ, ਮਾਨਸਿਕ ਬਿਮਾਰੀਆਂ, ਪੈਸੇ ਦੀ ਲੋੜ ਪੈ ਜਾਣਾ ਜਾਂ ਆਰਥਿਕ ਨੁਕਸਾਨ ਹੋਣਾ ਆਦਿ ਵੀ ਬਹੁਤ ਤਣਾਅ ਪੈਦਾ ਕਰਦੀਆਂ ਹਨ।

**ਹੋਰ ਕਾਰਣ**:- ਇਨ੍ਹਾਂ ਵਿੱਚ ਬਹੁਤ ਸਾਰੇ ਕਾਰਣ ਹੋ ਸਕਦੇ ਹਨ ਜਿਵੇਂ ਕਿ ਸਿਹਤ ਸੰਬੰਧੀ ਤਣਾਅ, ਆਰਥਿਕ ਮੁਸ਼ਕਿਲਾਂ, ਨਿਠੱਲਾਪਨ ਹੋਣਾ, ਪਰਿਵਾਰਿਕ ਜ਼ਿੰਮੇਵਾਰੀਆਂ ਜਿਵੇਂ ਕਿ ਬੱਚਿਆਂ ਦੀ ਪੜ੍ਹਾਈ, ਵਿਵਹਾਰ, ਵਿਆਹ ਸ਼ਾਦੀ ਦੇ ਮਸਲੇ ਆਦਿ, ਸੋ ਇਹ ਸਪੱਸ਼ਟ ਹੈ ਕਿ ਤਣਾਅ ਦੇ ਬਹੁਤ ਕਾਰਣ ਹੋ ਸਕਦੇ ਹਨ। ਤਣਾਅ ਦੇ ਬੁਰੇ ਪ੍ਰਭਾਵ ਅਤੇ ਇਸ ਦੇ ਉਪਾਅ ਸੰਬੰਧੀ ਜਾਣਕਾਰੀ ਅਗਲੇ ਅੰਕ ਵਿੱਚ... (ਚਲਦਾ)।

**ਸਾਬਕਾ ਪ੍ਰਿੰਸੀਪਲ/ਪ੍ਰੋਫੈਸਰ ਤੇ ਮੁਖੀ,**
**ਸਾਇਕੈਟਰੀ/ਨਸ਼ਾ ਛੁਡਾਊ ਵਿਭਾਗ,**
**ਰਾਜਿੰਦਰਾ ਹਸਪਤਾਲ, ਪਟਿਆਲਾ।**

## ਸੁਸਾਇਟੀ ਸਹਾਇਤਾ

| | | |
|---|---|---|
| 1. | ਡਾ.ਆਰ.ਸੀ.ਬਾਂਸਲ, ਮੈਂਟਲ ਹਸਪਤਾਲ, ਧਨੌਲਾ | 1000 |
| 2. | ਜਗਦੀਸ਼ ਪਾਪੜਾ, ਹਰਪ੍ਰੀਤ ਕੌਰ ਵੱਲੋਂ ਦੋਹਤੇ ਸਰਬਲੰਦ ਸਿੰਘ ਦੇ ਜਨਮ ਦਿਨ ’ਤੇ | 500 |
| 3. | ਹੈਡਮਾਸਟਰ ਰਤਨ ਸਿੰਘ ਘੋਲੀਆ ਦੇ ਸ਼ੋਕ ਸਮਾਗਮ ’ਤੇ ਪਰਿਵਾਰ ਵੱਲੋਂ | 1100 |
| 4. | ਘਨਸ਼ਾਮ ਫਗਵਾੜਾ (ਸੇਵਾ ਮੁਕਤੀ ’ਤੇ) | 5000 |
| 5. | ਜਸਵਿੰਦਰ ਸਿੰਘ, ਧਰੂਕੋਟ | 1000 |
| 6. | ਕੁਲਦੀਪ ਸਿਘ ਸੇਖੋਂ, ਪਿੰਡ ਰਵਾਸ ਆਪਣੇ ਲੜਕੇ ਹਰਮਨਪ੍ਰੀਤ ਸਿੰਘ ਦੀ ਬਰਸੀ ’ਤੇ | 1000 |
| 7. | ਸੰਜੀਵ ਸਵੀ, ਭਾਰਤ ਬੁੱਕ ਸੈਂਟਰ, ਲਾਂਬੜਾ | 2000 |

## ਮੈਗਜ਼ੀਨ ਸਹਾਇਤਾ

| | | |
|---|---|---|
| 1. | ਅੱਛਰ ਸਿਘ ਖਰਲਵੀਰ, ਇੰਗਲੈਂਡ ਆਪਣੇ ਪੁੱਤਰ ਦੀ ਯਾਦ ’ਚ | 4933 |
| 2. | ਡਰਾਇਵਰ ਦਿਲਬਾਗ ਸਿੰਘ, ਇੰਗਲੈਂਡ | 2467 |
| 3. | ਪਰਮਜੀਤ ਕੰਡਿਆਣਾ ਵੱਲੋਂ ਆਪਣੇ ਪਿਤਾ ਠੇਕੇਦਾਰ ਗੁਰਦੀਪ ਸਿੰਘ ਦੇ ਸਰਧਾਂਜਲੀ ਸਮਾਗਮ ’ਤੇ | 1000 |

***ਪੰਨਾ 18 ਦਾ ਬਾਕੀ...***

ਅਤੇ ਦਰਸ਼ਨ ਦੇ ਹੱਥਾਂ ਵਿੱਚ ਹੋਵੇਗਾ। ਉਹ ਲਿਖਦੇ ਹਨ - ਮੈਂ ਵਿਗਿਆਨ ਦਾ ਰਾਹ ਫੜ੍ਹਿਆ ਹੈ ਅਤੇ ਦੁਨੀਆਂ ਨਾਲ ਸੱਚ ਸਾਂਝਾ ਕੀਤਾ ਹੈ। ਉਹ ਆਪਣੀ ਸਵੈਜੀਵਨੀ-ਵਿੱਚ ਵਿਗਿਆਨ ਪ੍ਰਤੀ ਆਪਣੇ ਪਿਆਰ ਨੂੰ ਦਰਸਾਉਂਦੇ ਹਨ। ਉਹ ਆਪਣੀ ਵਿਗਿਆਨਕ ਪ੍ਰਤੀਬੱਧਤਾ ’ਤੇ ਦ੍ਰਿੜ ਹਨ। ਡਾਰਵਿਨ ਦੇ ਪਿਤਾ ਜੀ ਉਹਨਾਂ ਨੂੰ ਡਾਕਟਰ ਬਣਾਉਣਾ ਚਾਹੁੰਦੇ ਹਨ। ਡਾਰਵਿਨ ਦੀ ਇਸ ’ਚ ਰੁਚੀ ਨਹੀਂ ਸੀ। ਇਸ ਤੋਂ ਬਾਅਦ ਉਹਨਾਂ ਦੇ ਪਿਤਾ ਨੇ ਸੋਚਿਆ ਕਿ ਚਲੋ ਡਾਰਵਿਨ ਪਾਦਰੀ ਹੀ ਬਣ ਜਾਵੇ। ਜਿਵੇਂ ਜਿਵੇਂ ਡਾਰਵਿਨ ਨੇ ਇਸਾਈਅਤ ਨੂੰ ਪੜ੍ਹਿਆ ਸਿੱਟਾ ਕੁੱਝ ਹੋਰ ਹੀ ਨਿਕਲਦਾ ਗਿਆ।

ਸ਼ਾਂਤ ਰਹਿ ਕੇ, ਘੱਟ ਬੋਲ ਕੇ ਠੋਸ ਤਰਕਾਂ ਦੇ ਸਹਾਰੇ ਡਾਰਵਿਨ ਨੇ ਧਰਮ ਬਨਾਮ ਵਿਗਿਆਨ ਦਾ ਸੰਘਰਸ਼ ਪਾਰ ਕਰ ਲਿਆ। ਪਰ ਉਹ ਜੀਵਨ ਭਰ ਆਪਣੀ ਪਤਨੀ ਨਾਲ ਆਪਣੇ ਵਿਚਾਰਧਾਰਕ ਸੰਘਰਸ਼ ਨੂੰ ਪਾਰ ਨਾ ਕਰ ਸਕੇ। ਉਹ ਇਮਾ ਨੂੰ ਬੇਹੱਦ ਪਿਆਰ ਕਰਦੇ ਸਨ। ਭਾਵੇਂ ਉਹ ਆਪਣੀ ਪਤਨੀ ਨਾਲ ਨਾਸਤਿਕਤਾ ਦੀ ਬਹਿਸ ਘੱਟ ਹੀ ਕਰਦੇ ਸੀ, ਪਰ ਇਮਾ ਨੂੰ ਸਭ ਪਤਾ ਸੀ। ਉਹ ਇਹਨਾਂ ਦੇ ਇਨ੍ਹਾਂ ਵਿਚਾਰਾਂ ’ਤੇ ਖੁਸ਼ ਨਹੀਂ ਸੀ। ਉਸ ਨੇ ਇੱਕ ਬਾਰ ਹਿੰਮਤ ਕਰਕੇ ਡਾਰਵਿਨ ਨੂੰ ਕਹਿ ਹੀ ਦਿੱਤਾ ਕਿ ਤੁਹਾਡੀ ਤਰਕ, ਵਿਵੇਕ ਅਤੇ ਵਿਗਿਆਨਕਤਾ ਤੋਂ ਵਧ ਕੇ ਵੀ ਕੋਈ ਸ਼ਕਤੀ ਵਿਦਮਾਨ ਹੋ ਸਕਦੀ ਹੈ। ਇਸ ਲਈ ਉਹ ਸਰਬਸ਼ਕਤੀਮਾਨ ਦੇ ਸੰਕਲਪ ਦੀ ਸੰਭਾਵਨਾ ਨੂੰ ਰੱਦ ਨਾ ਕਰਨ। ਉਹ ਅੱਗੇ ਕਹਿੰਦੀ ਹੈ - ਤੁਹਾਡੀ ਤਾਂ ਇਹ ਆਦਤ ਬਣ ਗਈ ਕਿ ਤੁਸੀਂ ਬਿਨ੍ਹਾਂ ਸਬੂਤਾਂ ਤੋਂ ਯਕੀਨ ਨਹੀਂ ਕਰਦੇ। ਤੁਹਾਡੇ ਦਿਮਾਗ ’ਤੇ ਸਬੂਤ ਹੀ ਭਾਰੂ ਪੈ ਗਏ। ਕੁੱਝ ਗੱਲਾਂ ਅਜਿਹੀਆਂ ਵੀ ਹੋ ਸਕਦੀਆਂ ਹਨ ਜੋ ਭਾਵੇਂ ਸਬੂਤਾਂ ਨਾਲ ਸਿੱਧ ਨਾ ਵੀ ਹੋਣ, ਪਰ ਸੱਚ ਹੋਣ। ਅਜਿਹੀਆਂ ਸਚਾਈਆਂ ਸਾਡੀ ਸਮਝ ਤੋਂ ਉਪਰ ਵੀ ਹੋ ਸਕਦੀਆਂ ਹਨ।

ਡਾਰਵਿਨ ਮਨ ਦੇ ਬਹੁਤ ਸਾਫ ਸਨ। ਉਹ ਕੋਸ਼ਿਸ਼ ਦੇ ਬਾਵਜੂਦ ਇਮਾ ਦੀਆਂ ਭਾਵਨਾਵਾਂ ਨੂੰ ਬਦਲ ਨਹੀਂ ਸਕੇ। ਇਮਾ ਵੱਲੋਂ ਪੁੱਛੇ ਗਏ ਪ੍ਰਸ਼ਨਾਂ ਦੇ ਉੱਤਰ ਵਿੱਚ ਉਹ ਲਿਖਦੇ ਹਨ- ਜਦ ਮੈਂ ਮਰ ਗਿਆ ਤਾਂ ਉਸ ਸਮੇਂ ਤੂੰ ਸਮਝੇਂਗੀ ਕਿ ਮੈਂ ਤੈਨੂੰ ਕਿੰਨੀ ਬਾਰ ਪਿਆਰ ਕੀਤਾ ਹੈ ਅਤੇ ਕਿੰਨੀ ਬਾਰ ਰੋਇਆ ਹਾਂ। ਮਨ ਅਤੇ ਦਿਮਾਗ ਦੇ ਦਵੰਦ ਦੇ ਵਿੱਚ ਇਹ ਪਿਆਰ ਅਤੇ ਹੰਝੂਆਂ ਦੀ ਸੌਗਾਤ ਹੀ ਹੁੰਦੀ ਹੈ ਜੋ ਇੱਕ ਨਾਸਤਿਕ ਨੂੰ ਜੁੜਦੀ ਹੈ ਜਦ ਉਹ ਇੱਕ ਧਾਰਮਿਕ ਔਰਤ ਨਾਲ ਵਿਆਹ ਕਰਦਾ ਹੈ।

**ਪੰਜਾਬੀ ਅਨੁਵਾਦ - ਅਦਾਰਾ**
98153 17028

# ਡਰ ਗਈ ਹੈ ਰਾਤ ਹੁਣ ਜਗਦੇ ਦਿਲਾਂ ਦੀ ਰੌਸ਼ਨੀ ਤੋਂ,

*ਯਾਦ ਸਦੀਵੀ*

## ਵਿਗਿਆਨ ਦੀ ਦਾਤ



ਬਾਇਆਲੋਜੀ ਨੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ। ਇਸ ਦੇ ਪੜ੍ਹਨ ਤੋਂ ਪਤਾ ਲੱਗਾ ਕਿ ਜ਼ਿੰਦਗੀ ਦੀ ਉਤਪਤੀ ਤੇ ਵਿਕਾਸ ਕਿਵੇਂ ਹੋਇਆ। ਇਹ ਵਿਕਾਸ ਪੌਦਿਆਂ ਤੇ ਜਾਨਵਰਾਂ ਦੋਨਾਂ ਵਿੱਚ ਹੋਇਆ। ਜਦ ਬਿਲਕੁਲ ਜ਼ਿੰਦਗੀ ਦੇ ਮੁੱਢ 'ਤੇ ਜਾਈਏ ਤਾਂ ਇਹ ਦੋਨੋਂ ਮਿਲ ਜਾਂਦੇ ਹਨ। ਬੂਟਿਆਂ ਵਿੱਚ ਹਰਾ ਰੰਗ, ਜਿਸ ਨੂੰ ਕਲੋਰੋਫਿਲ ਕਹਿੰਦੇ ਹਨ, ਇਨ੍ਹਾਂ ਨੂੰ ਰੌਸ਼ਨੀ ਦਿੰਦਾ ਹੈ। ਸੂਰਜ ਦੀ ਰੌਸ਼ਨੀ ਦੀ ਐਨਰਜੀ, ਪਾਣੀ ਤੇ ਕਾਰਬਨ ਡਾਈਆਕਸਾਈਡ ਦੇ ਮੇਲ ਨਾਲ ਕਾਰਬੋਹਾਈਡਰੇਟ ਪੈਦਾ ਕਰ ਸਕਣ ਯੋਗ ਹੈ। ਇਹ ਸਕਤੀ ਜਾਨਵਰਾਂ ਵਿੱਚ ਨਹੀਂ ਹੈ ਤੇ ਉਨ੍ਹਾਂ ਦਾ ਨਿਰਭਰ ਬਨਸਪਤੀ 'ਤੇ ਹੈ। ਹੌਲੀ ਹੌਲੀ ਦੋ ਸੌ ਕਰੋੜ ਸਾਲਾਂ ਵਿੱਚ ਜ਼ਿੰਦਗੀ ਤਰੱਕੀ ਕਰਦੀ ਕਰਦੀ ਆਦਮੀ ਦੀ ਜੂਨ ਤੱਕ ਪਹੁੰਚੀ। ਏਸ ਇਲਮ ਨੇ ਮੇਰੇ ਕਪਾਟ ਖੋਲ੍ਹ ਦਿੱਤੇ ਤੇ ਮਜ਼੍ਹਬਾਂ ਦਿਆਂ ਢਕੌਂਸਲਿਆਂ ਤੇ ਕਰਾਮਾਤਾਂ ਤੋਂ ਮੇਰਾ ਯਕੀਨ ਉੱਠ ਗਿਆ। (ਆਪ ਬੀਤੀ 'ਚੋਂ)

**ਡਾ. ਮਹਿੰਦਰ ਸਿੰਘ ਰੰਧਾਵਾ**

ਜਨਮ ਦਿਨ: 02 ਫਰਵਰੀ

## ਆਈਨਸਟਾਈਨ ਦਾ ਤਰਕ



ਧਰਮ ਅਤੇ ਵਿਗਿਆਨ ਵਿੱਚ ਅੰਤਰ ਹੈ।

ਸ਼ਰਧਾਲੂਆਂ ਦੀ ਭੀੜ ਧਰਮ ਦੇ ਸਹੀ ਹੋਣ ਦਾ ਪ੍ਰਮਾਣ ਮੰਨੀ ਜਾਂਦੀ ਹੈ।

ਵਿਗਿਆਨ ਵਿੱਚ ਭੀੜ ਦਾ ਨਹੀਂ,ਤਰਕ ਦਾ ਬੋਲਬਾਲਾ ਹੈ।

ਇੱਕ ਵਾਰੀ ਸੌ ਤੋਂ ਵੱਧ ਵਿਅਕਤੀ, ਆਈਨਸਟਾਈਨ ਨੂੰ ਕਹਿਣ ਆਏ ਕਿ ਤੁਹਾਡੇ ਸਾਪੇਖਤਾਵਾਦ ਦੇ ਸਿਧਾਂਤ ਨੂੰ ਅਸੀਂ ਗਲਤ ਸਿੱਧ ਕੀਤਾ ਹੈ।

ਆਈਨਸਟਾਈਨ ਨੇ ਕਿਹਾ, ਭੀੜ ਦੇ ਆਉਣ ਦੀ ਕੀ ਲੋੜ ਸੀ ? ਜੇ ਸਿਧਾਂਤ ਗਲਤ ਹੈ, ਤਾਂ ਗਲਤ ਸਾਬਿਤ ਕਰਨ ਲਈ ਇੱਕ ਵਿਅਕਤੀ ਹੀ ਕਾਫੀ ਹੈ।

**ਪ੍ਰਭਾਤ**

## ਸਾਡਾ ਸੈਨਾਪਤੀ ਆਜ਼ਾਦ



ਆਜ਼ਾਦ ਸਾਡੇ ਸੈਨਾਪਤੀ ਹੀ ਨਹੀਂ ਸਨ, ਉਹ ਸਾਡੇ ਪਰਿਵਾਰ ਦੇ ਭਰਾ ਦੀ ਥਾਂ ਵੀ ਸਨ। ਜਿਸਨੂੰ ਹਰ ਸਾਥੀ ਦੀ ਛੋਟੀ ਤੋਂ ਛੋਟੀ ਜਰੂਰਤ ਦਾ ਧਿਆਨ ਰਹਿੰਦਾ ਸੀ। ਉਹਨਾਂ ਨੂੰ ਆਪਣਾ ਹਰ ਸਾਥੀ ਅੱਖ ਦੀ ਪੁਤਲੀ ਤੋਂ ਵੀ ਵੱਧ ਪਿਆਰਾ ਸੀ। ਰੱਬ ਹੈ ਜਾਂ ਨਹੀਂ, ਇਸ ਸਵਾਲ ਉੱਪਰ ਆਜ਼ਾਦ ਕਿਸੇ ਨਿਰਣੇ 'ਤੇ ਪਹੁੰਚ ਸਕੇ ਸਨ ਜਾਂ ਨਹੀਂ, ਇਹ ਕਹਿਣਾ ਮੁਸਕਲ ਹੈ ਪਰ ਰੱਬ ਦੀ ਹੋਂਦ ਤੋਂ ਇਨਕਾਰੀ ਕੱਟੜ ਨਾਸਤਿਕ ਭਗਤ ਸਿੰਘ ਦੀਆਂ ਦਲੀਲਾਂ ਦਾ ਵਿਰੋਧ ਉਹਨਾਂ ਕਦੇ ਨਹੀਂ ਸੀ ਕੀਤਾ। ਆਪਣੇ ਵੱਲੋਂ ਨਾ ਹੀ ਤਾਂ ਉਹਨਾਂ ਕਦੇ ਪ੍ਰਮਾਤਮਾ ਦੀ ਵਕਾਲਤ ਕੀਤੀ ਤੇ ਨਾ ਹੀ ਕਦੇ ਵਿਰੋਧ ਕੀਤਾ।

ਲੁੱਟ ਦਾ ਖਾਤਮਾ, ਮਨੁੱਖਤਾ ਦੀ ਬਰਾਬਰੀ ਦੀ ਗੱਲ ਅਤੇ ਜਮਾਤ ਰਹਿਤ ਸਮਾਜ ਦੀ ਕਲਪਨਾ ਅਤੇ ਸਮਾਜਵਾਦ ਦੀਆਂ ਗੱਲਾਂ ਨੇ ਉਹਨਾਂ ਨੂੰ ਕੀਲ ਕੇ ਰੱਖ ਦਿੱਤਾ ਸੀ। ਸਮਾਜਵਾਦ ਬਾਰੇ ਜਿਨ੍ਹਾਂ ਗੱਲਾਂ ਨੂੰ ਉਹ ਜਿਸ ਹੱਦ ਤੱਕ ਸਮਝ ਸਕੇ ਸਨ, ਉਸੇ ਨੂੰ ਹੀ ਆਜ਼ਾਦੀ ਦੇ ਉਦੇਸ ਨਾਲ ਜੀਵਨ ਦਾ ਆਦਰਸ਼ ਵੀ ਮੰਨ ਲਿਆ ਸੀ। ਵਿਗਿਆਨਕ ਸਮਾਜਵਾਦ ਦੀਆਂ ਬਾਰੀਕੀਆਂ ਨੂੰ ਸਮਝੇ ਬਿਨ੍ਹਾਂ ਹੀ ਉਹ ਆਪਣੇ ਆਪ ਨੂੰ ਸਮਾਜਵਾਦੀ ਕਹਾਉਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਸਨ। ਇਹ ਗੱਲ ਇਕੱਲੇ ਆਜ਼ਾਦ ਉੱਪਰ ਹੀ ਨਹੀਂ, ਉਸ ਵੇਲੇ ਸਾਡੇ ਸਾਰਿਆਂ ਤੇ ਹੀ ਲਾਗੂ ਹੁੰਦੀ ਸੀ। ਉਸ ਵੇਲੇ ਤੱਕ ਭਗਤ ਸਿੰਘ ਤੇ ਸੁਖਦੇਵ ਨੂੰ ਛੱਡ ਕੇ ਹੋਰ ਕਿਸੇ ਨੇ ਵੀ ਨਾ ਤਾਂ ਸਮਾਜਵਾਦ ਪੜ੍ਹਿਆ ਸੀ ਤੇ ਨਾ ਹੀ ਚਿੰਤਨ ਕੀਤਾ ਸੀ। ਆਜ਼ਾਦ ਗੁਪਤ ਜਥੇਬੰਦੀ ਦੇ ਨਿਯਮਾਂ ਦਾ ਪਾਲਣ ਕਰਨ ਵਿੱਚ ਦੂਸਰਿਆਂ ਤੋਂ ਤਾਂ ਜਾਬਤੇ ਦੀ ਉਮੀਦ ਰੱਖਦੇ ਹੀ ਸਨ, ਨਾਲ ਹੀ ਖ਼ੁਦ ਵੀ ਉਹਨਾਂ ਨਿਯਮਾਂ ਦੀ ਸਖਤੀ ਨਾਲ ਪਾਲਣਾ ਕਰਦੇ ਸਨ।

**ਸਹਾਦਤ : 27 ਫਰਵਰੀ, 1931**



"ਰਾਖ਼ਸ਼ਾਂ ਦੇ ਮਹਿਲਾਂ ਵਿਚ ਦੀਵਾ ਜੋ ਬਲ਼ੇ ਵੇ
ਤੇਰੀ ਹੀ ਚਰਬੀ ਪਈ ਓਸ ਵਿਚ ਢਲ਼ੇ ਵੇ
ਚਾਨਣਾ ਜੇ ਲੋੜੇਂ ਇਸ ਦੀਵੇ ਨੂੰ ਬੁਝਾਲ ਓਏ
ਪਗੜੀ ਸੰਭਾਲ ਜੱਟਾ ਪਗੜੀ ਸੰਭਾਲ ਓਏ..."

**ਪ੍ਰੋ. ਮੋਹਨ ਸਿੰਘ**

# ਦੀਵਿਆਂ ਦਾ ਸੇਕ ਪਾਵੇ ਤਖਤ ਦੇ ਪਿਘਲਾ ਰਿਹਾ ਹੈ।...ਜਸਵਿੰਦਰ

*ਸਲਾਮ ਜ਼ਿੰਦਗੀ :*

## ਬੋਸ ਦਾ ਹੁਨਰ



ਭੌਤਿਕ ਵਿਗਿਆਨੀ ਜਗਦੀਸ਼ ਚੰਦਰ ਬੋਸ ਉੱਚ ਅਧਿਕਾਰੀ ਬਾਪ ਦਾ ਬੇਟਾ ਸੀ। ਉਸਨੂੰ ਉਹਨਾਂ ਨੇ ਸਧਾਰਣ ਸਕੂਲ 'ਚ ਪਾਇਆ ਜਿੱਥੇ ਬੋਸ ਨੇ ਕਿਸਾਨਾਂ, ਕਾਮਿਆਂ, ਮਜ਼ਦੂਰਾਂ ਤੇ ਮਛੇਰਿਆਂ ਦੇ ਬੱਚਿਆਂ ਨਾਲ ਖੇਡਦਿਆਂ ਜ਼ਿੰਦਗੀ ਦੇ ਹਰ ਪੱਖ ਨੂੰ ਨੇੜਿਉ ਤੱਕਿਆ। ਵਿਗਿਆਨ ਦੀ ਉਚੇਰੀ ਪੜ੍ਹਾਈ ਕਰਕੇ ਉਹਨਾਂ ਕਲਕੱਤਾ ਦੇ ਪਰੈਜ਼ੀਡੈਂਸੀ ਕਾਲਜ ਵਿੱਚ ਫਿਜ਼ਿਕਸ ਦੇ ਸਹਾਇਕ ਪ੍ਰੋਫੈਸਰ ਵਜੋਂ ਨੌਕਰੀ ਸ਼ੁਰੂ ਕਰ ਦਿੱਤੀ। ਉਸਨੂੰ ਯੂਰਪੀ ਅਧਿਆਪਕਾਂ ਦੀ 2/3 ਹਿੱਸਾ ਤਨਖਾਹ ਮਿਲਦੀ ਸੀ। ਮੰਨਿਆ ਜਾਂਦਾ ਸੀ ਕਿ ਭਾਰਤੀ ਦਿਮਾਗੀ ਤੌਰ 'ਤੇ ਯੂਰਪੀਨਾਂ ਨਾਲੋਂ ਘੱਟ ਹੁੰਦੇ ਹਨ। ਬੋਸ ਨੇ ਮਿਹਨਤ ਨਾਲ ਕੰਮ ਕਰਕੇ ਸਿੱਧ ਕੀਤਾ ਕਿ ਉਹ ਕਿਸੇ ਤੋਂ ਘੱਟ ਨਹੀਂ। ਉਸਨੂੰ ਯੂਰਪੀਨਾਂ ਦੇ ਬਰਾਬਰ ਤਨਖਾਹ ਦਿੱਤੀ ਗਈ। ਰੇਡੀਉ ਤਰੰਗਾਂ ਤੇ ਉਸਦੀ ਖੋਜ ਸ਼ਲਾਘਾਯੋਗ ਸੀ। ਉਸਨੇ ਆਦਮੀ 'ਤੇ ਜਾਨਵਰਾਂ ਵਿੱਚ ਬਿਜਲੀ ਲੰਘਾਉਣ 'ਤੇ ਝਟਕੇ ਨੂੰ ਮਹਿਸੂਸ ਕੀਤਾ। ਇਹ ਖੋਜ ਰਡਾਰ ਬਣਾਉਣ ਵਿੱਚ ਸਹਾਇਕ ਹੋਈ। ਉਸਨੇ ਦੋ ਮਸ਼ਹੂਰ ਕਿਤਾਬਾਂ ਖੋਜਾਂ ਬਾਰੇ ਲਿਖੀਆਂ। ਉਸ ਨੇ ਦੱਸਿਆ ਕਿ ਪੌਦਿਆਂ ਵਿੱਚ ਵੀ ਜੀਵਨ ਹੁੰਦਾ ਹੈ। ਉਹ ਆਦਮੀ ਵਾਂਗ ਸਾਹ ਲੈਂਦੇ, ਖੁਰਾਕ ਖਾਂਦੇ, ਪਾਣੀ ਪੀਂਦੇ, ਵਧਦੇ ਫੁਲਦੇ ਹਨ। ਉਹ ਰਾਤਾਂ ਨੂੰ ਸੌਂਦੇ ਤੇ ਸਵੇਰ ਵੇਲੇ ਜਾਗਦੇ ਹਨ। ਉਹ ਮਨੁੱਖਾਂ ਵਾਂਗ ਦੁੱਖ ਸੁੱਖ ਮਹਿਸੂਸ ਕਰਦੇ ਹਨ। ਸੰਗੀਤ ਦੀ ਸੰਗਤ ਦਾ ਪੌਦਿਆਂ ਦੀ ਵੱਧਣ ਫੁੱਲਣ ਦੀ ਸ਼ਕਤੀ 'ਤੇ ਬਹੁਤ ਅਸਰਦਾਰ ਹੁੰਦਾ ਹੈ। ਬੋਸ ਕਲਾ, ਸਾਹਿਤ ਤੇ ਕੁਦਰਤ ਨੂੰ ਪਿਆਰ ਕਰਨ ਵਾਲਾ ਵਿਗਿਆਨੀ ਸੀ।

---

## ਸੁਆਲ

ਹੱਕ ਜਦੋਂ ਮੈਂ ਜੀਣ ਦਾ ਮੰਗਾਂ ਪੱਥਰ ਮਾਰੇ ਜਾਂਦੇ ਨੇ,
ਮਰ ਜਾਵਾਂ 'ਤੇ ਮੇਰੇ ਉੱਤੇ ਫੁੱਲ ਖਿਲਾਰੇ ਜਾਂਦੇ ਨੇ,
ਕੋਈ ਨਾ ਜਾਵੇ ਮੈਂ ਤੇ ਜਾਣਾ ਪੁੱਛਣ ਸਹਿਰ ਦੇ ਹਾਕਮ ਤੋਂ,
ਤੇਰੇ ਸਿਰ ਦੇ ਉੱਤੇ ਸਾਡੇ ਸਿਰ ਕਿਉਂ ਵਾਰੇ ਜਾਂਦੇ ਨੇ।

**ਬਾਬਾ ਨਜਮੀ**

## ਵੰਗਾਰ

ਚੱਲ ਵੇ ਪੁੱਤਾ! ਦਿੱਲੀ ਚੱਲੀਏ
ਮਾਂ ਫੋਟੋ ਚੁੰਮਦੀ ਕਹਿੰਦੀ
ਦਿੱਲੀ ਤੇਰਾ ਬਾਬਲ ਬੈਠਾ
ਮੈਂ ਪਿੱਛੇ ਕਿੰਞ ਰਹਿੰਦੀ

ਕਰਜੇ ਨੇ ਮੇਰਾ ਸਾਥੀ ਖੋਹਿਆ
ਹਾਕਮ ਖੋਹਣ ਜ਼ਮੀਨਾਂ
ਦਿੱਤਾ ਵੇਚ ਬਦੇਸਾਂ ਕੋਲੇ
ਮੇਰਾ ਦੇਸ ਨਗੀਨਾ

ਨੈਣਾਂ 'ਚੋਂ ਦਰਿਆ ਵਗੇਂਦੇ
ਇਹ ਦਿੱਲੀ ਵੱਲ ਚੱਲੇ
ਅੱਧੀ ਰਾਤੀਂ ਨਾਅਰੇ ਗੂੰਜਣ
ਧਰਤੀ ਅੰਬਰ ਹੱਲੇ

ਰੱਦ ਕਾਨੂੰਨ ਕਰਾਵਣ ਚੱਲੇ
ਤੇਗ ਬਹਾਦਰ ਜਾਏ
ਵਾਰਸ ਗ਼ਦਰ ਲਹਿਰ ਦੇ
ਜਿਨ੍ਹਾਂ ਪਰਬਤ ਸਾਗਰ ਗਾਹੇ

ਠੰਢੀਆਂ ਰਾਤਾਂ ਮਘਦੇ ਜਜ਼ਬੇ
ਧੂਣੀ ਸੀਨੇ ਬਲਦੀ
ਅੱਗ ਦੇ ਜਾਏ, ਬਣਕੇ ਕਲਮਾਂ
ਲਿਖਣ ਇਬਾਰਤ ਕੱਲ੍ਹ ਦੀ

ਚੱਲ ਮਨਾ ਚੱਲ ਦਿੱਲੀ ਚੱਲੀਏ
ਹਾਕਮ ਨੂੰ ਪਿੱਟ ਆਈਏ
ਮਰਜਾਂਗੇ ਰਣ ਭੂਮੀ ਵਿੱਚੇ
ਪੈਰ ਪਿਛਾਂਹ ਨਾ ਪਾਈਏ

ਅਸਾਂ ਨਾ ਲੈਣ ਮੁਆਵਜਾ ਆਏ
ਅਸੀਂ ਹਾਂ ਦੱਸਣ ਆਏ
ਪਹਿਲੇ ਮਰਨ ਕਬੂਲ ਅਸਾਨੂੰ
ਹੱਕ ਲਈ ਜੂਝਣ ਆਏ।



**ਅਮੋਲਕ ਸਿੰਘ**

*ਸਾਡੇ ਸਮਿਆਂ ਵਿਚ...*
*(ਲੜੀਵਾਰ)*

# ਜੇਲ੍ਹਾਂ 'ਚ ਬੰਦ ਬੁੱਧੀਜੀਵੀ

**ਤਰਸੇਮ ਲਾਲ ਧੂਰੀ**



**ਸੋਮਾ ਸੈਨ**



ਦੁਨੀਆਂ ਦੇ ਕਹਿੰਦੇ ਕਹਾਉਂਦੇ ਮਨੁੱਖਤਾਵਾਦੀ ਚੰਗੇ ਦਿਮਾਗਾਂ ਨੂੰ ਚੁਣ ਚੁਣ ਕੇ ਨਿਸ਼ਾਨਾ ਬਣਾਉਂਦਿਆਂ, 6 ਜੂਨ 2018 ਨੂੰ ਨਾਗਪੁਰ ਯੂਨੀਵਰਸਿਟੀ ਦੀ ਅੰਗਰੇਜ਼ੀ ਦੀ ਪ੍ਰੋਫੈਸਰ ਸੋਮਾ ਸੈਨ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਸੋਮਾ ਸੈਨ ਪੱਛਮੀ ਬੰਗਾਲ ਦੇ ਪੜ੍ਹੇ ਲਿਖੇ ਉੱਚ ਮੱਧ ਵਰਗੀ ਪਰਿਵਾਰ ਨਾਲ ਸਬੰਧ ਰੱਖਦੀ ਹੈ। ਉਸ ਨੇ ਦਸਵੀਂ ਤੱਕ ਦੀ ਸਿੱਖਿਆ ਸੇਂਟ ਜੋਸਫ ਅਤੇ ਗਰੈਜੂਏਸ਼ਨ ਐਲਫਿਨਸਟੋਨ ਕਾਲਜ ਮੁੰਬਈ ਤੋਂ ਪ੍ਰਾਪਤ ਕੀਤੀ। ਉਹ ਨਾਗਪੁਰ ਯੂਨੀਵਰਸਿਟੀ ਤੋਂ ਪੀ.ਐੱਚ.ਡੀ. ਕਰਕੇ ਉਸੇ ਯੂਨੀਵਰਸਿਟੀ ਵਿੱਚ ਅੰਗਰੇਜ਼ੀ ਦੀ ਅਧਿਆਪਕਾ ਦੇ ਤੌਰ 'ਤੇ ਕੰਮ ਕਰ ਰਹੀ ਸੀ। ਉਹ ਨਾਗਪੁਰ ਯੂਨੀਵਰਸਿਟੀ ਟੀਚਰਜ਼ ਐਸੋਸੀਏਸ਼ਨ ਦੀ ਪ੍ਰਧਾਨ ਰਹੀ। ਸੀ.ਪੀ.ਡੀ.ਆਰ. (ਕੋਆਰਡੀਨੇਸ਼ਨ ਫਾਰ ਪ੍ਰੋਟੈਕਸ਼ਨ ਆਫ ਡੈਮੋਕਰੇਟਿਕ ਰਾਈਟਸ) ਦੀ ਸਰਗਰਮ ਕਾਰਕੁਨ ਰਹੀ। ਉਸਦੇ ਪਤੀ ਤੁਸ਼ਾਰ ਕਾਂਤੀ ਭੱਟਾਚਾਰੀਆ ਉੱਘੇ ਵਿਦਵਾਨ ਹਨ। ਉਸਦੀ ਇੱਕੋ ਇੱਕ ਬੇਟੀ ਕੋਇਲ ਸੈਨ ਫਿਲਮਾਂ ਨਾਲ ਜੁੜੀ ਹੋਈ ਹੈ।

ਅਧਿਆਪਕ ਹੁੰਦੇ ਹੋਏ ਜਿਹੜੇ ਆਦਰਸ਼ ਉਹਨਾਂ ਨੇ ਵਿਦਿਆਰਥੀਆਂ ਨੂੰ ਪੜ੍ਹਾਏ ਹਨ, ਉਹ ਅਸਲ ਜ਼ਿੰਦਗੀ ਵਿੱਚ ਵੀ ਲਾਗੂ ਕੀਤੇ। ਉਹ ਆਪਣੀ ਘਰੇਲੂ ਨੌਕਰਾਨੀ ਗੀਤਾ ਬਾਈ ਦੇ ਬੱਚਿਆਂ ਵੱਲ ਵੀ ਉਹਨਾਂ ਹੀ ਧਿਆਨ ਰੱਖਦੀ ਹੈ ਜਿਨ੍ਹਾਂ ਆਪਣੀ ਬੇਟੀ ਕੋਇਲ ਵੱਲ। ਇੱਕ ਦਿਨ ਉਸਨੂੰ ਇੱਕ ਔਰਤ ਰਸਤੇ ਵਿੱਚ ਮਿਲਦੀ ਹੈ ਜਿਸ ਦੇ ਪਤੀ ਨੇ ਆਤਮ ਹੱਤਿਆ ਕਰ ਲਈ ਹੈ। ਉਹ ਉਸ ਲਤਾ ਨਾਮ ਦੀ ਔਰਤ ਅਤੇ ਉਸਦੇ ਬੱਚਿਆਂ ਨੂੰ ਘਰ ਲੈ ਆਉਂਦੀ ਹੈ। ਪੂਰੇ 5 ਸਾਲ ਉਹਨਾਂ ਦੀ ਦੇਖਭਾਲ ਕਰਦੀ ਹੈ। ਇੱਕ ਨੇਹਾ ਨਾਮ ਦੀ ਮਜ਼ਬੂਰ ਲੜਕੀ ਮੈਡੀਕਲ ਐਂਟਰੈਂਸ ਦੇ ਇਮਤਿਹਾਨ ਦੀ ਤਿਆਰੀ ਲਈ ਆਉਂਦੀ ਹੈ। ਉਸ ਕੋਲ ਸਾਧਨ, ਪੈਸੇ ਨਾ ਹੋਣ 'ਤੇ ਉਸ ਨੂੰ ਆਪਣੇ ਘਰ ਪੂਰੀ ਸਰਪ੍ਰਸਤੀ ਦਿੰਦੀ ਹੈ। ਉਸ ਦੀ ਬੇਟੀ ਕੋਇਲ ਨੂੰ ਇਹ ਸ਼ਿਕਾਇਤ ਰਹਿੰਦੀ ਰਹੀ ਕਿ ਉਸ ਦੀ ਮਾਂ ਉਸ ਨਾਲੋਂ ਵੱਧ ਹੋਰਾਂ ਦੇ ਬੱਚਿਆਂ ਦਾ ਧਿਆਨ ਰੱਖਦੀ ਹੈ।

ਗ੍ਰਿਫਤਾਰੀ ਸਮੇਂ ਸਵਾਰਘਾਟ ਪੁਲਿਸ ਥਾਣੇ ਦੀ ਇੱਕ ਮਹਿਲਾ ਅਫਸਰ ਉਸ ਦੇ ਪੈਰਾਂ 'ਤੇ ਗਿਰ ਕੇ ਕਹਿਣ ਲੱਗੀ ਕਿ ਉਹ ਉਸ ਦੀ ਵਿਦਿਆਰਥਣ ਰਹੀ ਹੈ। ਉਸ ਨੂੰ ਅਫਸੋਸ ਹੋ ਰਿਹਾ ਸੀ ਕਿ ਐਨੀ ਨੇਕ ਦਿਲ ਇਨਸਾਨ ਅਤੇ ਵਿਲੱਖਣ ਅਧਿਆਪਕਾ ਨੂੰ ਅਜਿਹੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਉਹ ਵੀ ਝੂਠੇ ਕੇਸਾਂ ਵਿੱਚ। ਉਹ ਵਿਦਿਆਰਥੀ ਪ੍ਰਗਤੀ ਸੰਘ ਦੀ ਲਗਾਤਾਰ ਮਦਦ ਕਰਦੀ ਰਹੀ। ਉਹ ਔਰਤਾਂ ਦੇ ਸੰਗਠਨਾਂ ਦੀ ਸਰਗਰਮ ਕਾਰਕੁਨ ਰਹੀ। ਹਰ ਪੀੜਤ ਦੇ ਦੁੱਖ ਨੂੰ ਆਪਣਾ ਦੁੱਖ ਸਮਝਣ ਵਾਲੀ ਪੜ੍ਹੀ ਲਿਖੀ ਵਿਦਵਾਨ ਪ੍ਰੋਫੈਸਰ ਸੋਮਾ ਸੈਨ ਨੂੰ ਸਰਕਾਰ ਦੇ ਫਾਸ਼ੀਵਾਦੀ ਰਵੱਈਏ ਦਾ ਸੇਕ ਝੱਲਣਾ ਪੈ ਰਿਹਾ ਹੈ। ਇਹ ਪ੍ਰਬੰਧ ਆਪਣੀ ਭੋਰਾ ਭਰ ਅਲੋਚਨਾ ਨੂੰ ਵੀ ਬਰਦਾਸ਼ਤ ਨਹੀਂ ਕਰ ਰਿਹਾ।

**ਰੋਨਾ ਵਿਲਸਨ**



ਕੇਰਲਾ ਦੇ ਕੋਲਾਮ ਜ਼ਿਲ੍ਹੇ ਵਿੱਚ ਰਹਿਣ ਵਾਲੇ 47 ਸਾਲਾਂ ਰੋਨਾ ਵਿਲਸਨ ਤਿੰਨ ਭੈਣ ਭਰਾਵਾਂ ਵਿੱਚੋਂ ਵਿਚਕਾਰਲੇ ਸਥਾਨ 'ਤੇ ਪੈਦਾ ਹੋਣ ਵਾਲਾ ਇਸਾਈ ਭਾਈਚਾਰੇ ਵਿੱਚ ਪੈਦਾ ਹੋਇਆ ਇਨਸਾਨ ਹੈ। ਪਹਿਲਾ ਉਸ ਦਾ ਸ਼ੌਂਕ ਜੀਵ ਵਿਗਿਆਨ ਵੱਲ ਸੀ। ਇਸ ਲਈ ਉਹ ਇਸ ਦੀ ਪੜ੍ਹਾਈ ਲਈ ਪਾਡੂੰਚਰੀ ਯੂਨੀਵਰਸਿਟੀ ਚਲਾ ਗਿਆ। ਪੜ੍ਹਾਈ ਵਿੱਚ ਬਹੁਤ ਹੁਸ਼ਿਆਰ ਹੋਣ ਦੇ ਬਾਵਜੂਦ ਉਸ ਨੇ ਆਪਣਾ ਖੇਤਰ ਬਦਲਣ ਬਾਰੇ ਸੋਚਿਆ। ਪਾਡੂੰਚਰੀ ਕੇਂਦਰੀ ਯੂਨੀਵਰਸਿਟੀ ਵਿੱਚ ਐੱਮ. ਏ. (ਪੁਲਿਟੀਕਲ ਸਾਇੰਸ ਅਤੇ ਅੰਤਰਰਾਸ਼ਟਰੀ ਮਾਮਲੇ) ਕੀਤੀ। ਉਸ ਤੋਂ ਬਾਅਦ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਵਿੱਚ ਐੱਮ. ਫਿਲ. ਕੀਤੀ। ਇਸ ਸਮੇਂ ਉਸ ਦਾ ਵਿਸ਼ਾ "1975-95 ਦੌਰਾਨ ਭਾਰਤ ਦੀ ਸਿਆਸੀ ਆਰਥਿਕਤਾ" ਰਿਹਾ।

ਸਾਰੇ ਭਰਾਵਾਂ ਦੀ ਸਾਰ-ਸੰਭਾਲ ਬਹੁਤ ਹੀ ਸੁਤੰਤਰ ਰੂਪ ਵਿੱਚ ਹੋਈ। ਕਿਸੇ ਤਰ੍ਹਾਂ ਦੇ ਵਿਚਾਰਾਂ ਅਤੇ ਕਿਸੇ ਵੀ ਖੇਤਰ ਵਿੱਚ ਜਾਣ ਬਾਰੇ ਸਭ ਨੂੰ ਖੁੱਲ ਸੀ। ਵੱਡਾ ਭਰਾ ਰਾਏ ਪ੍ਰਾਈਵੇਟ ਫਰਮ ਦੀ ਨੌਕਰੀ ਅਤੇ ਛੋਟੀ ਭੈਣ ਸੋਨਾ ਬੈਂਕ ਦੀ ਨੌਕਰੀ ਕਰਦੀ ਹੈ। ਰੋਨਾ ਵਿਲਸਨ 1990 ਤੋਂ ਦਿੱਲੀ ਦੇ ਮੁਨਰਿਕਾ ਇਲਾਕੇ ਵਿੱਚ ਕਿਰਾਏ ਦੇ ਮਕਾਨ ਵਿੱਚ ਰਹਿ ਰਿਹਾ ਹੈ।

ਉਹ ਐੱਸ. ਏ. ਆਰ. ਗਿਲਾਨੀ ਦਾ ਗੂੜ੍ਹਾ ਮਿੱਤਰ

ਰਿਹਾ ਹੈ। ਇਸ ਲਈ ਉਸ ਦੀ ਰਿਹਾਈ ਲਈ ਉਹਨਾਂ ਸੈਂਟਰ ਫਾਰ ਰਲੀਜ਼ ਆਫ ਪੁਲਿਟੀਕਲ ਪਰਿਜ਼ਨਰਜ਼ (ਸੀ.ਆਰ.ਪੀ.ਪੀ.) ਦੀ ਸਥਾਪਨਾ ਕੀਤੀ ਜੋ ਪ੍ਰੋਫੈਸਰ ਜੀ.ਐੱਨ.ਸਾਈ ਬਾਬਾ ਦੀ ਰਿਹਾਈ ਲਈ ਵੀ ਕੋਸ਼ਿਸ਼ਾਂ ਕਰਦੀ ਰਹੀ। ਫਿਲਮੀ ਕਲਾਕਾਰ ਸੰਜੇ ਕਾਕ ਵੀ ਉਸ ਦੇ ਚੰਗੇ ਮਿੱਤਰ ਹਨ। ਉਹ ਕਹਿੰਦੇ ਹਨ ਕਿ ਰੋਨਾ ਐਨੇ ਠਰੰਮੇ ਨਾਲ ਕੰਮ ਕਰਨ ਵਾਲਾ ਕਾਰਕੁਨ ਹੈ ਕਿ ਉਸਦੀ ਵਾਰੀ ਸਭ ਤੋਂ ਅਖੀਰ 'ਤੇ ਆਵੇਗੀ। ਉਸ ਦੀ ਬਹੁਤ ਹੀ ਵਿਸ਼ੇਸ਼ ਕਿਸਮ ਦੀ ਮੁਸਕਰਾਹਟ ਸਭ ਦਾ ਮਨ ਮੋਹ ਲੈਂਦੀ ਹੈ। ਬਹੁਤ ਹੀ ਨਰਮ ਦਿਲ, ਸੰਵੇਦਨਸ਼ੀਲ ਇਨਸਾਨ, ਜੋ ਇੱਕ ਕੀੜੀ ਨੂੰ ਵੀ ਮਾਰਨ ਬਾਰੇ ਨਹੀਂ ਸੋਚ ਸਕਦਾ, ਉਪਰ ਪ੍ਰਧਾਨ ਮੰਤਰੀ ਨੂੰ ਮਾਰਨ ਲਈ ਮਾਓਵਾਦੀਆਂ ਨੂੰ ਚਿੱਠੀ ਲਿਖਣ ਦਾ ਇਲਜ਼ਾਮ ਹੈ ਜੋ ਉਸ ਦੇ ਲੈਪਟਾਪ ਤੋਂ ਲੱਭੀ ਹੈ। ਲੈਪਟਾਪ 'ਤੇ ਇਸ ਤਰ੍ਹਾਂ ਦੀਆਂ ਚਿੱਠੀਆਂ ਕਰਿਆਣੇ ਦੇ ਸਮਾਨ ਦੀ ਲਿਸਟ ਵਾਂਗ ਹੁਣ ਆਮ ਹੀ ਲੱਭ ਜਾਂਦੀਆਂ ਹਨ।

ਰੋਨਾ ਦੇ ਭਰਾ ਨੂੰ ਵਿਸ਼ਵਾਸ ਨਹੀਂ ਆ ਰਿਹਾ ਕਿ ਐਨੇ ਚੰਗੇ ਕੰਮ ਕਰਨ ਵਾਲੇ ਬੰਦੇ ਨੂੰ ਜੇਲ੍ਹ ਵੀ ਹੋ ਸਕਦੀ ਹੈ। ਜੇ ਉਹ ਹਿੰਦੂਤਵ ਦਾ ਪੱਕਾ ਵਿਰੋਧੀ ਹੈ, ਤਾਂ ਉਹ ਹਿੰਸਾ ਦਾ ਵੀ ਉਨ੍ਹਾਂ ਹੀ ਵਿਰੋਧੀ ਹੈ। ਉਸ ਦੀ ਭੂਆ ਇਸ ਦੀ ਗ੍ਰਿਫਤਾਰੀ ਨੂੰ ਲੈ ਕੇ ਬੇਹੱਦ ਚਿੰਤਤ ਹੈ। 6 ਜੂਨ ਨੂੰ ਉਸ ਦੀ ਗ੍ਰਿਫਤਾਰੀ ਤੋਂ ਦੋ ਦਿਨ ਬਾਅਦ ਮਸ਼ਹੂਰ ਪ੍ਰੋਫੈਸਰ ਜੀ. ਹਰਗੋਪਾਲ ਨੇ ਰਿਪਬਲਿਕ ਟੀ.ਵੀ. ਨੂੰ ਦਿੱਤੇ ਇੰਟਰਵਿਊ ਵਿੱਚ ਕਿਹਾ ਕਿ ਰੋਨਾ ਵਿਲਸਨ ਬੇਹੱਦ ਇਮਾਨਦਾਰ ਅਤੇ ਬਹੁਤ ਹੀ ਸੰਵੇਦਨਸ਼ੀਲ ਇਨਸਾਨ ਹੈ। ਗੋਦੀ ਮੀਡੀਆ ਨੇ ਟੀ.ਵੀ. 'ਤੇ ਸੁਰਖੀ ਚਲਾਈ 'ਮਾਓਵਾਦੀ ਹਮਦਰਦ, ਹਰਗੋਪਾਲ ਨੇ ਰੋਨਾ ਵਿਲਸਨ ਦੇ ਮਾਓਵਾਦੀ ਸਬੰਧਾਂ 'ਤੇ ਲਗਾਈ ਮੋਹਰ' ਕਿਵੇਂ ਇਹ ਮੀਡੀਆ ਖਬਰਾਂ ਘੜ ਕੇ ਆਮ ਇਨਸਾਫ ਪਸੰਦ ਨਾਗਰਿਕਾਂ ਨੂੰ ਮੁਜ਼ਰਮ ਬਣਾ ਦਿੰਦਾ ਹੈ, ਇਹ ਇਸ ਦੀ ਉਘੜਵੀਂ ਮਿਸਾਲ ਹੈ।

ਮਾਰਚ 2012 ਨੂੰ ਹੈਦਰਾਬਾਦ ਵਿਖੇ ਇੱਕ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ ਆਪਣੀ 20 ਮਿੰਟਾਂ ਦੀ ਸਪੀਚ ਵਿੱਚ, ਜੋ ਉਸ ਨੇ ਸੀ.ਆਰ.ਪੀ.ਪੀ. ਦੇ ਆਗੂ ਵਜੋਂ ਦਿੱਤੀ, ਕਿਹਾ, "ਭਾਰਤੀ ਰਾਜ ਨੂੰ ਨਾ ਪਸੰਦ ਆਉਣ ਵਾਲੇ ਕਿਸੇ ਵੀ ਕਾਰਕੁੰਨ 'ਤੇ ਗੈਰ ਕਾਨੂੰਨੀ ਗਤੀਵਿਧੀਆਂ ਦਾ ਇਲਜ਼ਾਮ ਲਗਾ ਕੇ ਹਿਰਾਸਤ ਵਿੱਚ ਲੈਣ, ਪੁੱਛਗਿੱਛ ਕਰਨ ਅਤੇ ਸਜ਼ਾ ਦਬਾਉਣ ਤੱਕ ਖੁਲੀ ਛੁੱਟੀ ਅੱਤਵਾਦ ਵਿਰੋਧੀ ਕੇਂਦਰੀ ਅਦਾਰਿਆਂ ਅਤੇ ਚੌਕਸੀ ਏਜੰਸੀਆਂ ਨੂੰ ਦੇ ਰੱਖੀ ਹੈ। ਉਸ ਨੇ 1990 ਤੋਂ ਲੈ ਕੇ 2012 ਤੱਕ ਯੂ.ਏ.ਪੀ.ਏ. ਅਤੇ ਹੋਰ ਅਖੌਤੀ ਅੱਤਵਾਦ ਵਿਰੋਧੀ ਕਾਨੂੰਨਾਂ ਦੇ ਤਿੱਖੇ ਹੁੰਦੇ ਜਬਾੜਿਆਂ ਦਾ ਡੂੰਘਾ ਵਿਸ਼ਲੇਸ਼ਨ ਕੀਤਾ। 6 ਜੂਨ 2018 ਨੂੰ ਅਜਿਹੇ ਕਾਨੂੰਨ ਅਧੀਨ ਹੀ ਉਸ ਨੂੰ ਕਿਰਾਏ ਦੇ ਘਰੋਂ ਗ੍ਰਿਫਤਾਰ ਕਰ ਲਿਆ ਗਿਆ। ਵਿਸ਼ਵ ਪ੍ਰਸਿੱਧ ਚਿੰਤਕ ਅਰੁੰਧਤੀ ਰਾਏ ਨਾਲ ਵੀ ਉਸ ਦੇ ਨੇੜਲੇ ਸਬੰਧ ਹਨ। ਉਸ ਦੀ ਹੁਣੇ-ਹੁਣੇ ਆਈ ਕਿਤਾਬ 'ਦ ਮਨਿਸਟਰੀ ਆਫ ਅਟਮੋਸਟ ਹੈਪੀਨੈਸ' ਦੇ ਬਾਹਰਲੇ ਪੰਨੇ ਉੱਪਰ ਰੋਨਾ ਵਿਲਸਨ ਦਾ ਵਿਸ਼ੇਸ਼ ਜਿਕਰ ਹੈ।

ਅਜਿਹੇ ਬੇਹੱਦ ਸੰਵੇਦਨਸ਼ੀਲ ਬੁੱਧੀਜੀਵੀ ਨੂੰ ਗ੍ਰਿਫਤਾਰ ਕਰਕੇ ਸਟੇਟ ਸੰਵਿਧਾਨਕ ਉਲੰਘਣਾ ਦੇ ਨਾਲ ਨਾਲ ਮਨੁੱਖੀ ਸੰਵੇਦਨਾਵਾਂ ਨੂੰ ਵੀ ਝੰਜੋੜ ਰਹੀ ਹੈ।

**94632 18707**

---

## ਆਰਥਿਕ ਸਹਾਇਤਾ

**ਤਰਕਸ਼ੀਲ ਭਵਨ ਲਈ ਸਹਾਇਤਾ**

| | | |
|---|---|---|
| 1. | ਮਾ. ਸ਼ਮਸ਼ੇਰ ਚੋਰਮਾਰ | 5000 |

**ਵਿਸ਼ੇਸ਼ ਮੈਗਜ਼ੀਨ ਸਹਾਇਤਾ**

| | | |
|---|---|---|
| 1. | ਸੋਮਨਾਥ ਓਮਾਨ | 2000 |
| 2. | ਤਰਲੋਚਨ ਸਕਾਟਲੈਂਡ | 1700 |
| 3. | ਗੁਰਬਿੰਦਰ ਆਸਟ੍ਰੇਲੀਆ | 1000 |
| 4. | ਦਰਸ਼ਨ ਪਟਿਆਲਾ | 500 |

**ਇਕਾਈਆਂ ਨੂੰ ਸਹਾਇਤਾ**

**ਇਕਾਈ ਬਠਿੰਡਾ**

| | | |
|---|---|---|
| 1. | ਰਾਜ ਕੁਮਾਰ ਗਿਆਨੀ, ਬਠਿੰਡਾ | 1000 |
| 2. | ਜੇ. ਬੀ. ਆਟੋਜ਼, ਜੀਦੇ ਵਾਲੇ | 500 |
| 3. | ਗਰੀਸ਼ ਬਾਂਸਲ, ਬਠਿੰਡਾ | 500 |

**ਇਕਾਈ ਲੁਧਿਆਣਾ**

| | | |
|---|---|---|
| 1. | ਗੁਰਮੇਲ ਕੌਰ, ਲੁਧਿਆਣਾ | 500 |

**ਇਕਾਈ ਫਗਵਾੜਾ**

| | | |
|---|---|---|
| 1. | ਸ਼ਾਮ ਲਾਲ, ਚੀਫ ਮੈਨੇਜ਼ਰ SBI ਨਿਊ ਆਦਰਸ਼ ਨਗਰ, ਫਗਵਾੜਾ | 5100 |
| 2. | ਜਸਵਿੰਦਰ ਸਿੰਘ, ਨਾਇਬ ਤਹਿਸੀਲਦਾਰ ਮਾਤਾ ਜੀ ਦੀ ਯਾਦ ਵਿੱਚ | 2000 |

**ਇਕਾਈ ਮੋਹਾਲੀ**

| | | |
|---|---|---|
| 1. | ਕਾ. ਸੌਦਾਗਰ ਸਿੰਘ ਗਰੇਵਾਲ ਦੀ ਯਾਦ ਵਿੱਚ ਸੁਰਿੰਦਰ ਕੌਰ, ਫੇਜ 5, ਮੋਹਾਲੀ ਵੱਲੋਂ | 2100 |

**ਇਕਾਈ ਲੌਂਗੋਵਾਲ**

| | | |
|---|---|---|
| 1. | ਵਿਸ਼ਵਕਾਂਤ, ਡੀ.ਟੀ.ਐੱਫ. ਆਗੂ (ਸੇਵਾ ਮੁਕਤੀ 'ਤੇ) | 1000 |

**ਇਕਾਈ ਕਾਲਾਂਵਾਲੀ**

| | | |
|---|---|---|
| 1. | ਮਾ. ਸ਼ਮਸ਼ੇਰ ਚੋਰਮਾਰ | 5000 |

*ਵਿਗਿਆਨਕ ਸੱਚ*

# ਗੁਰੂਤਾ ਖਿੱਚ-ਕੀ ਸੱਚ ਕੀ ਕੱਚ



**ਰਣਧੀਰ ਗਿੱਲਪੱਤੀ**

ਦੋ ਨਵੰਬਰ 2020 ਦੀ ਸਵੇਰ ਨੂੰ ਤਰਕਸ਼ੀਲ ਵਿਚਾਰਾਂ ਨਾਲ ਸੰਬੰਧਿਤ ਵਟਸਐਪ ਗਰੁੱਪ ਵਿੱਚ ਆਈ ਇੱਕ ਪੋਸਟ ਪੜ੍ਹਨ ਨੂੰ ਮਿਲੀ, ਜਿਸ ਵਿੱਚ ਦਾਅਵਾ ਕੀਤਾ ਗਿਆ ਸੀ ਕਿ ਪ੍ਰਿਥਵੀ ਉੱਪਰ ਪੰਜ ਅਜਿਹੀਆਂ ਥਾਵਾਂ ਹਨ ਜੋ ਚੁੰਬਕੀ ਖੇਤਰ ਦੀਆਂ ਅਨਿਯਮਤਾਵਾਂ ਕਾਰਣ ਗੁਰੂਤਾ ਖਿੱਚ ਤੋਂ ਮੁਕਤ ਹਨ। ਪੋਸਟ ਵਿੱਚ ਇਸ 'ਗਿਆਨ' ਦੇ ਸੋਮੇ ਤੇ ਵਿਗਿਆਨਕ ਆਧਾਰ ਦਾ ਕੋਈ ਹਵਾਲਾ ਨਹੀਂ ਦਿੱਤਾ ਗਿਆ ਸੀ। ਇਹ ਦਾਅਵਾ, ਬਿਨ੍ਹਾਂ ਕਿਸੇ ਛੋਟ ਤੋਂ, ਬ੍ਰਹਿਮੰਡ ਵਿੱਚ ਗੁਰੂਤਾ ਖਿੱਚ ਦੇ ਸਰਵ ਵਿਆਪੀ ਕੁਦਰਤੀ ਨਿਯਮ ਤੋਂ ਬਿਲਕੁਲ ਉਲਟ ਹੋਣ ਕਰਕੇ ਇਸ ਪੋਸਟ ਵਿੱਚ ਦਿੱਤੀ ਗਈ ਅਜੀਬ 'ਜਾਣਕਾਰੀ' ਨੇ ਧਿਆਨ ਖਿੱਚਿਆ। ਇਹ ਜਾਣਕਾਰੀ ਹੀ ਇਸ ਦਾਅਵੇ ਬਾਰੇ ਟਿੱਪਣੀ ਕਰਨ ਦਾ ਪ੍ਰੇਰਣਾ ਸ੍ਰੋਤ ਬਣੀ।

ਪੋਸਟ 'ਚ ਦਿੱਤੀ ਗਈ ਅਜੀਬੋ ਗਰੀਬ ਜਾਣਕਾਰੀ ਮੁਤਾਬਿਕ ਸਾਂਤਾ ਕਰੂਜ਼ (ਕੈਲੇਫੋਰਨੀਆਂ) ਵਿੱਚ 150 ਵਰਗ ਫੁੱਟ ਗੋਲ ਖੇਤਰ ਗੁਰੂਤਾ ਖਿੱਚ ਤੋਂ ਮੁਕਤ ਹੈ। ਇੱਥੇ ਪਾਣੀ ਉੱਪਰ ਵੱਲ ਚਲਾ ਜਾਂਦਾ ਹੈ ਤੇ ਤੁਸੀਂ ਜਿੰਨਾਂ ਮਰਜ਼ੀ ਟੇਢੇ ਖੜ੍ਹੇ ਹੋ ਜਾਓ ਡਿਗਦੇ ਨਹੀਂ। ਇਸੇ ਤਰ੍ਹਾਂ ਮਿਸ਼ੀਗਨ (ਅਮਰੀਕਾ) ਵਿੱਚ 300 ਵਰਗ ਫੁੱਟ ਥਾਂ ਵਿੱਚ ਕੋਈ ਗੁਰੂਤਾ ਖਿੱਚ ਨਹੀਂ ਹੈ ਤੇ ਇੱਥੇ (ਸਪਾਟ) ਕੰਧ 'ਤੇ ਤੁਰਿਆ ਜਾ ਸਕਦਾ ਹੈ। ਅਜਿਹਾ ਹੀ ਖੇਤਰ ਰੈਪਿਡ ਸਿਟੀ ਵਿੱਚ ਵੀ ਹੈ, ਜਿੱਥੇ ਗੇਂਦ ਉੱਪਰ ਵੱਲ ਚਲੀ ਜਾਂਦੀ ਹੈ ਤੇ ਟੇਢਾ ਖੜ੍ਹਾ ਹੋ ਕੇ ਵੀ ਕੋਈ ਡਿਗਦਾ ਨਹੀਂ ਹੈ। ਸਪੂਕ ਹਿੱਲ (ਫਲੋਰਿਡਾ) ਵਿੱਚ ਵੀ ਅਜਿਹੇ ਖੇਤਰ ਦਾ ਦਾਅਵਾ ਕੀਤਾ ਗਿਆ ਹੈ ਜਿੱਥੇ ਨਿਊਟਰਲ ਖੜ੍ਹੀ ਕਾਰ ਉੱਪਰ ਵੱਲ ਚੜ੍ਹਨ ਲੱਗਦੀ ਹੈ। ਇਸ ਵਿੱਚ ਭਾਰਤ ਦੇ ਸ੍ਰੀਨਗਰ-ਲੇਹ ਹਾਈਵੇ 'ਤੇ 30 ਕਿਲੋਮੀਟਰ ਲੰਬੀ ਸੜਕ ਦਾ ਜ਼ਿਕਰ ਕੀਤਾ ਗਿਆ ਹੈ ਜਿੱਥੇ ਇੰਜਣ ਬੰਦ ਕਰਨ 'ਤੇ ਵੀ ਕਾਰ 20 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਚੜ੍ਹਦੀ ਰਹਿੰਦੀ ਹੈ। ਇਸੇ ਪੋਸਟ ਵਿੱਚ ਦੱਸਿਆ ਗਿਆ ਹੈ ਕਿ ਜ਼ੀਰੋ-ਜੀ ਬੋਇੰਗ 727 ਜਹਾਜ਼ ਨੂੰ 24000 ਤੋਂ 34000 ਫੁੱਟ ਦੀ ਉਚਾਈ 'ਤੇ ਗੁਰੂਤਾ ਰਹਿਤ ਖੇਤਰ ਬਣਾ ਕੇ ਪੁਲਾੜ ਯਾਤਰੀਆਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ।

ਆਓ ਹੁਣ ਗੁਰੂਤਾ ਖਿੱਚ ਅਤੇ ਤਰਲਾਂ ਦੇ ਵਹਿਣ ਬਾਰੇ ਕੁਦਰਤੀ ਨਿਯਮਾਂ ਨੂੰ ਜਾਣੀਏ ਤੇ ਇਹਨਾਂ ਵਿਗਿਆਨਕ ਨਿਯਮਾਂ ਦੀ ਕਸਵੱਟੀ 'ਤੇ ਉੱਕਤ ਪੋਸਟ ਵਿੱਚ ਕੀਤੇ ਗਏ ਦਾਅਵਿਆਂ ਨੂੰ ਪਰਖਣ ਦੀ ਕੋਸ਼ਿਸ਼ ਕਰੀਏ। ਸਤ੍ਹਾਰਵੀਂ ਸਦੀ ਦੇ ਮੁੱਢਲੇ ਸਾਲਾਂ ਦੌਰਾਨ ਗੁਰੂਤਾ ਖਿੱਚ ਬਾਰੇ ਬਰਤਾਨਵੀ ਹਿਸਾਬਦਾਨ ਸਰ ਆਈਜਕ ਨਿਊਟਨ ਵੱਲੋਂ ਨਿੱਠ ਕੇ ਕੀਤੀ ਗਈ ਖੋਜ ਨੇ ਇਸ ਵਿਸ਼ੇ ਬਾਬਤ ਪਾਏ ਜਾਂਦੇ ਕਈ ਭਰਮ ਭੁਲੇਖਿਆਂ ਨੂੰ ਦੂਰ ਕੀਤਾ। ਸੇਬ ਦੇ ਪੌਦੇ ਹੇਠਾਂ ਲੰਮੇ ਪਏ ਨਿਊਟਨ ਨੇ ਸੋਚਣਾ ਸ਼ੁਰੂ ਕੀਤਾ ਕਿ ਉਸ ਦੀ ਛਾਤੀ ਉੱਪਰ ਡਿਗਿਆ ਸੇਬ ਹੇਠਾਂ ਜ਼ਮੀਨ ਵੱਲ ਹੀ ਕਿਉਂ ਆਇਆ, ਉੱਪਰ ਵੱਲ ਕਿਉਂ ਨਹੀਂ ਗਿਆ? ਦੇਖਣ ਨੂੰ ਸਿੱਧੜ ਜਿਹੇ ਲਗਦੇ ਇਸ ਸਵਾਲ ਵਿਚ ਕੁਦਰਤ ਦਾ ਬਹੁਤ ਅਹਿਮ ਭੇਤ ਲੁਕਿਆ ਹੋਇਆ ਸੀ। ਉਸਨੇ ਸੰਨ 1627 ਈਸਵੀ ਵਿੱਚ ਪ੍ਰਕਾਸ਼ਿਤ ਕੀਤੀ ਆਪਣੀ ਖੋਜ 'ਤੇ ਆਧਾਰਿਤ ਪੁਸਤਕ 'ਫਿਲੌਸਫੀਆ ਨੇਚੁਰਲਿਸ ਪ੍ਰਿੰਸੀਪੀਆ ਮੈਥੇਮੈਟਿਕਾ' ਰਾਹੀਂ ਬ੍ਰਹਿਮੰਡ ਵਿੱਚ ਗੁਰੂਤਾ ਖਿੱਚ ਦੇ ਕੁਦਰਤੀ ਵਰਤਾਰੇ ਦੀ ਵਿਗਿਆਨਕ ਵਿਆਖਿਆ ਕਰਦੇ ਹੋਏ ਇਸਦੇ ਸਿਧਾਂਤਕ ਆਧਾਰ ਨੂੰ ਦੁਨੀਆਂ ਸਾਹਮਣੇ ਪੇਸ਼ ਕੀਤਾ। ਨਿਊਟਨ ਨੇ ਦੱਸਿਆ ਕਿ ਬ੍ਰਹਿਮੰਡ ਵਿੱਚ ਮੌਜੂਦ ਪਦਾਰਥ ਦੇ ਹਰ ਕਣ ਵਿੱਚ ਗੁਰੂਤਾ ਖਿੱਚ ਦਾ ਕੁਦਰਤੀ ਗੁਣ ਮੌਜੂਦ ਹੈ ਤੇ ਹਰ ਕਣ ਇੱਕ ਦੂਜੇ ਨੂੰ ਆਪਣੇ ਵੱਲ ਖਿੱਚ ਰਿਹਾ ਹੈ। ਉਨ੍ਹਾਂ ਦੱਸਿਆ ਕਿ ਬ੍ਰਹਿਮੰਡ ਵਿੱਚ ਫੈਲੇ ਪਦਾਰਥ ਦੇ ਗਰਦੋ ਗੁਬਾਰ ਵਿੱਚੋਂ ਗ੍ਰਹਿਆਂ, ਤਾਰਿਆਂ, ਸੂਰਜਾਂ, ਗਲੈਕਸੀਆਂ ਅਤੇ ਗਲੈਕਸੀਆਂ ਤੋਂ ਬਣੇ ਕਲਸਟਰਾਂ (ਝੁੰਡਾਂ) ਦੇ ਨਿਰਮਾਣ ਲਈ ਗੁਰੂਤਾ ਖਿੱਚ ਹੀ ਜ਼ਿੰਮੇਵਾਰ ਹੈ। ਇਨਾਂ ਹੀ ਨਹੀਂ, ਕੁਦਰਤ ਦੇ ਇਸ ਵਰਤਾਰੇ ਕਾਰਣ ਹੀ ਬ੍ਰਹਿਮੰਡ ਵਿੱਚ ਗ੍ਰਹਿਆਂ, ਉਪ ਗ੍ਰਹਿਆਂ, ਤਾਰਿਆਂ ਤੇ ਗਲੈਕਸੀਆਂ ਸਮੇਤ ਸਾਰੇ ਆਕਾਸ਼ੀ ਪਿੰਡਾਂ ਦੀ ਗਤੀ ਤੇ ਭਰਮਣ ਨਿਯਮਬੱਧ ਹੈ। ਸੇਬ ਦੇ ਪ੍ਰਿਥਵੀ 'ਤੇ ਡਿੱਗਣ ਦੀ ਬਹੁਚਰਚਿਤ ਘਟਨਾ ਦਾ ਵਿਆਖਿਆ ਕਰਦਿਆਂ ਨਿਊਟਨ ਨੇ ਦੱਸਿਆ ਕਿ ਨਾ ਸਿਰਫ ਪ੍ਰਿਥਵੀ ਨੇ ਹੀ ਸੇਬ ਨੂੰ ਆਪਣੀ ਗੁਰੂਤਾ ਖਿੱਚ ਨਾਲ ਆਪਣੇ ਵੱਲ ਖਿੱਚਿਆ ਸਗੋਂ ਸੇਬ ਦੀ ਗੁਰੂਤਾ ਖਿੱਚ ਨੇ ਵੀ ਪ੍ਰਿਥਵੀ ਨੂੰ ਆਪਣੇ ਵੱਲ ਖਿੱਚਣ ਦਾ ਯਤਨ ਕੀਤਾ। ਪਰ ਸੇਬ ਦੇ ਮੁਕਾਬਲੇ ਪ੍ਰਿਥਵੀ ਦਾ ਓੜਕਾਂ ਦਾ ਪੁੰਜ ਗੁਰੂਤਾ ਖਿੱਚ ਹੋਣ ਕਰਕੇ ਸੇਬ ਪ੍ਰਿਥਵੀ ਉੱਪਰ ਆ ਡਿੱਗਾ ਤੇ ਸੇਬ ਦੀ ਬਹੁਤ ਹੀ ਨਾਮਤਰ ਖਿੱਚ ਕਿਸੇ ਗਿਣਤੀ 'ਚ ਨਹੀਂ ਆ ਸਕੀ। ਗੁਰੂਤਾ ਦੇ ਸਿਧਾਂਤ

ਅਨੁਸਾਰ ਕਮਰੇ ਵਿੱਚ ਪਈ ਅਲਮਾਰੀ ਅਤੇ ਦੂਸਰੇ ਕੋਨੇ ਵਿੱਚ ਪਿਆ ਮੇਜ਼ ਇੱਕ ਦੂਜੇ ਨੂੰ ਆਪਣੇ ਵੱਲ ਖਿੱਚ ਰਹੇ ਹਨ। ਪਰ ਇਹਨਾਂ ਦੇ ਬਹੁਤ ਘੱਟ ਪੁੰਜ ਮੁਤਾਬਿਕ ਇਹ ਖਿੱਚ ਨਾਮਾਤਰ ਹੈ ਜੋ ਇਕ ਦੂਸਰੇ ਨੂੰ ਆਪਣੇ ਥਾਂ ਤੋਂ ਹਿਲਾਉਣ ਜੋਗੀ ਨਹੀਂ ਹੈ ਤੇ ਇਸਨੂੰ ਅਸੀਂ ਮਹਿਸੂਸ ਨਹੀਂ ਕਰ ਸਕਦੇ। ਉਸਨੇ ਦੱਸਿਆ ਕਿ ਬ੍ਰਹਿਮੰਡ ਵਿੱਚ ਦੋ ਪਿੰਡਾਂ ਦੀ ਆਪਸੀ ਗੁਰੂਤਾ ਖਿੱਚ ਉਹਨਾਂ ਦੇ ਪੁੰਜ ਦੀ ਘਣਤਾ ਤੇ ਦੂਰੀ ਦੇ ਸਿੱਧੇ ਅਨੁਪਾਤ 'ਤੇ ਨਿਰਭਰ ਕਰਦੀ ਹੈ। ਜੇ ਪੁੰਜ ਦੁੱਗਣਾ ਹੈ ਤਾਂ ਖਿੱਚ ਦੀ ਦੁੱਗਣੀ, ਪਰ ਦੋਵਾਂ ਦੇ ਕੇਂਦਰਾਂ ਤੋਂ ਦੂਰੀ ਦੁੱਗਣੀ ਤਾਂ ਖਿੱਚ ਇੱਕ ਚੌਥਾਈ। ਭਾਵ ਦੋ ਆਕਾਸ਼ੀ ਪਿੰਡਾਂ ਦਰਮਿਆਨ ਗੁਰੂਤਾ ਖਿੱਚ, ਉਹਨਾਂ ਦੇ ਕੇਂਦਰਾਂ ਤੋਂ ਦੂਰ ਜਾਂ ਨੇੜੇ ਹੋਣ ਦੇ ਵਰਗ ਦੇ ਹਿਸਾਬ ਨਾਲ ਘਟਦੀ ਜਾਂ ਵਧਦੀ ਜਾਂਦੀ ਹੈ। ਉਹਨਾਂ ਇਹ ਵੀ ਸਪਸ਼ਟ ਕੀਤਾ ਕਿ ਆਕਾਸ਼ੀ ਪਿੰਡਾਂ ਦੀ ਗੁਰੂਤਾ ਖਿੱਚ ਦੀ ਕੋਈ ਸੀਮਾ ਨਹੀਂ ਹੈ ਤੇ ਭਾਵੇਂ ਅਤਿਅੰਤ ਕਮਜ਼ੋਰ ਹੀ ਸਹੀ, ਇਸ ਅਸੀਮ ਖੇਤਰ ਤੱਕ ਮੌਜੂਦ ਰਹਿੰਦੀ ਹੈ। ਨਿਊਟਨ ਨੇ ਇਹ ਵੀ ਸਿੱਧ ਕੀਤਾ ਕਿ ਪਦਾਰਥ ਦੀ ਹਰ ਇਕਾਈ ਦੀ ਗੁਰੂਤਾ ਖਿੱਚ ਆਪਣੇ ਕੇਂਦਰ ਵੱਲ ਰਹਿੰਦੀ ਹੈ ਤੇ ਆਕਾਸ਼ੀ ਪਿੰਡ ਦਾ ਕੋਈ ਹਿੱਸਾ ਜਿੰਨਾ ਆਪਣੇ ਕੇਂਦਰ ਦੇ ਨੇੜੇ ਹੋਵੇਗਾ ਉਨੀ ਹੀ ਖਿੱਚ ਜ਼ਿਆਦਾ ਹੋਵੇਗੀ। ਮਿਸਾਲ ਵਜੋਂ ਪ੍ਰਿਥਵੀ ਦੇ ਅੰਦਰ ਵੱਲ ਨੂੰ ਦਬੇ ਹੋਏ ਧਰੁਵੀ ਖੇਤਰ ਭੂਮਧੀ ਖੇਤਰਾਂ ਦੇ ਮੁਕਾਬਲੇ ਇਸਦੇ ਕੇਂਦਰ ਦੇ ਜਿਆਦਾ ਨੇੜੇ ਹਨ, ਇਸ ਲਈ ਭੂਮਧੀ ਖੇਤਰਾਂ ਦੇ ਮੁਕਾਬਲੇ ਇਸਦੇ ਧਰੁਵੀ ਖੇਤਰਾਂ ਵਿਚ ਗੁਰੂਤਾ ਖਿੱਚ ਜ਼ਿਆਦਾ ਹੈ ਭਾਵੇਂ ਇਹ ਫ਼ਰਕ ਬਹੁਤ ਘੱਟ ਹੈ। ਗੁਰੂਤਾ ਖਿੱਚ ਨੂੰ ਨਾ ਤਾਂ ਪੈਦਾ ਕੀਤਾ ਜਾ ਸਕਦਾ ਹੈ ਤੇ ਨਾ ਹੀ ਖਾਰਜ ਕੀਤਾ ਜਾ ਸਕਦਾ ਹੈ। ਇਸ ਲਈ ਇਹ ਕਹਿਣਾ ਕਿ ਪ੍ਰਿਥਵੀ ਦੇ ਫਲਾਣੇ ਖੇਤਰ ਗੁਰੂਤਾ ਖਿੱਚ ਤੋਂ ਮੁਕਤ ਹਨ, ਦਰੁਸਤ ਨਹੀਂ ਹੈ ਅਤੇ ਅਜਿਹੇ ਦਾਅਵੇ ਕੁਦਰਤ ਦੇ ਅਟੱਲ ਨਿਯਮ ਦੇ ਉਲਟ ਹਨ। ਗੁਰੂਤਾ ਖਿੱਚ ਤੋਂ ਬਿਨ੍ਹਾਂ ਤਾਂ ਵਸਤਾਂ ਖਲਾਅ ਵਿੱਚ ਹੀ ਲਟਕੀਆਂ ਰਹਿ ਜਾਣਗੀਆਂ ਤੇ ਨਾ ਹੀ ਅਸੀਂ ਜ਼ਮੀਨ 'ਤੇ ਤੁਰ ਸਕਾਂਗੇ। ਸਮੁੰਦਰਾਂ ਵਿੱਚ ਆਉਂਦੇ ਜਵਾਰ ਦਾ ਕਾਰਣ ਵੀ ਚੰਨ ਤੇ ਸੂਰਜ ਦੀ ਖਿੱਚ ਹੀ ਹੈ। ਇਸਤੋਂ ਵੀ ਅੱਗੇ ਜੇ ਗੁਰੂਤਾ ਹੀ ਨਾ ਹੁੰਦੀ ਤਾਂ ਪੁਲਾੜ ਵਿੱਚ ਖਿਲਰਿਆ ਪਦਾਰਥ ਪ੍ਰਿਥਵੀ ਤੇ ਹੋਰ ਆਕਾਸ਼ੀ ਪਿੰਡਾਂ ਦੀ ਸ਼ਕਲ ਵਿੱਚ ਇਕੱਠਾ ਹੀ ਨਾ ਹੋ ਸਕਦਾ। ਗੁਰੂਤਾ ਖਿੱਚ ਦੇ ਕਾਰਣ ਹੀ ਪ੍ਰਿਥਵੀ ਉਪਰ ਵਾਯੂਮੰਡਲ ਮੌਜੂਦ ਹੈ। ਪ੍ਰਿਥਵੀ ਦਾ ਕੁਦਰਤੀ ਉਪਗ੍ਰਹਿ ਚੰਨ ਕਮਜ਼ੋਰ ਗੁਰੂਤਾ ਕਾਰਣ ਹੀ ਗੈਸਾਂ ਨੂੰ ਸੰਭਾਲ ਨਹੀਂ ਸਕਿਆ ਜਿਸ ਕਾਰਣ ਉੱਥੇ ਵਾਯੂਮੰਡਲ ਦੀ ਹੋਂਦ ਹੀ ਨਹੀਂ। ਸਾਡੇ ਸਰੀਰ ਦਾ ਭਾਰ ਹੋਰ ਕੁੱਝ ਨਹੀਂ ਦਰਅਸਲ ਗੁਰੂਤਾ ਖਿੱਚ ਦਾ ਉਹ ਬਲ ਹੀ ਹੈ ਜਿਸ ਨਾਲ ਪ੍ਰਿਥਵੀ ਸਾਨੂੰ ਆਪਣੇ ਕੇਂਦਰ ਵੱਲ ਖਿੱਚਦੀ ਹੈ। ਪ੍ਰਿਥਵੀ ਉਪਰ 100 ਕਿਲੋਗਰਾਮ ਭਾਰੇ ਵਿਅਕਤੀ ਦਾ ਭਾਰ, ਚੰਨ ਦੀ ਛੇ ਗੁਣਾ ਘੱਟ ਖਿੱਚ ਕਾਰਣ ਉੱਥੇ ਕਰੀਬ 17 ਕਿਲੋਗਰਾਮ ਹੀ ਰਹਿ ਜਾਂਦਾ ਹੈ। ਇਹੀ ਵਜਾਹ ਹੈ ਕਿ ਚੰਨ ਉੱਪਰ ਪ੍ਰਿਥਵੀ ਨਿਸ਼ਬਤ ਛੇ ਗੁਣਾ ਉੱਚੀ ਛਾਲ ਲਗਾਈ ਜਾ ਸਕਦੀ ਹੈ। ਪ੍ਰਿਥਵੀ ਦੀ ਨਿਸਬਤ ਮੰਗਲ ਗ੍ਰਹਿ ਦੀ ਗੁਰੂਤਾ ਖਿੱਚ .38 ਅਤੇ ਬ੍ਰਹਿਸਪਤੀ ਦੀ 2.53 ਹੈ। ਇਸ ਤਰ੍ਹਾਂ ਪ੍ਰਿਥਵੀ ਉੱਪਰ ਰਹਿ ਰਹੇ 100 ਕਿਲੋਗਰਾਮ ਭਾਰੇ ਵਿਅਕਤੀ ਦਾ ਭਾਰ ਮੰਗਲ ਉੱਪਰ 38 ਕਿਲੋ ਤੇ ਬ੍ਰਹਿਸਪਤੀ ਉੱਪਰ 253 ਕਿਲੋਗਰਾਮ ਹੋਵੇਗਾ।

ਨਿਊਟਨ ਦੀ ਖੋਜ ਨੇ, ਸੋਲ੍ਹਵੀਂ ਸਦੀ ਦੇ ਅੰਤ ਤੇ ਸਤ੍ਹਾਰਵੀਂ ਸਦੀ ਦੇ ਮੁੱਢਲੇ ਸਾਲਾਂ ਦੌਰਾਨ ਨਾਮਵਰ ਵਿਗਿਆਨੀ ਗਲੀਲੀਓ ਗਲੀਲੀ ਵੱਲੋਂ ਗੁਰੂਤਾ ਖਿੱਚ ਬਾਰੇ ਕੱਢੇ ਗਏ ਨਤੀਜਿਆਂ ਦੀ ਵੀ ਪੁਸ਼ਟੀ ਕੀਤੀ। ਗਲੀਲੀਓ ਨੇ ਅਮਲੀ ਤਜ਼ਰਬਿਆਂ ਰਾਹੀਂ ਸਿੱਧ ਕੀਤਾ ਸੀ ਕਿ ਹਵਾ ਅਤੇ ਹੋਰ ਰੋਕਾਂ ਦੀ ਅਣਹੋਂਦ ਵਿੱਚ, ਗੁਰੂਤਾ ਖਿੱਚ ਬਹੁਤ ਭਾਰੀਆਂ ਤੇ ਹੌਲੀਆਂ ਵਸਤਾਂ ਨੂੰ ਇਕੋ ਜਿੰਨੇ ਬਲ ਨਾਲ ਖਿਚਦੀ ਹੈ ਤੇ ਇਹ ਇਕੋ ਸਮੇਂ ਧਰਤੀ ਉਪਰ ਡਿਗਦੀਆਂ ਹਨ। ਗਲੀਲੀਓ ਦੇ ਤਜਰਬੇ ਤੋਂ ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਇੱਕੋ ਉਚਾਈ ਤੋਂ ਇੱਕ ਹੀ ਸਮੇ ਛੱਡੇ ਪੱਥਰ ਤੇ ਖੰਭ ਵਿੱਚੋਂ ਪੱਥਰ ਪਹਿਲਾਂ ਜ਼ਮੀਨ ਉੱਪਰ ਡਿੱਗੇਗਾ ਤੇ ਖੰਭ ਬਾਅਦ ਵਿੱਚ। ਗਲੀਲੀਓ ਨੇ ਦੱਸਿਆ ਕਿ ਖੰਭ ਦੇ ਦੇਰੀ ਨਾਲ ਡਿੱਗਣ ਦਾ ਕਾਰਣ ਹਵਾ ਦੀ ਰੋਕ ਹੈ ਤੇ ਜੇਕਰ ਇਹ ਰੋਕ ਹਟਾ ਦਿੱਤੀ ਜਾਵੇ ਤਾਂ ਦੋਵੇਂ ਵਸਤਾਂ ਇਕੋ ਸਮੇਂ ਜ਼ਮੀਨ 'ਤੇ ਡਿੱਗਣਗੀਆਂ।

ਕੋਈ ਜਿਗਿਆਸੂ ਇਹ ਸਵਾਲ ਵੀ ਕਰ ਸਕਦਾ ਹੈ ਕਿ ਹਾਈਡਰੋਜਨ ਗੈਸ ਨਾਲ ਭਰਿਆ ਗੁਬਾਰਾ ਉੱਪਰ ਵੱਲ ਕਿਉਂ ਜਾਂਦਾ ਹੈ, ਪ੍ਰਿਥਵੀ ਦੀ ਗੁਰੂਤਾ ਖਿੱਚ ਕਾਰਣ ਜ਼ਮੀਨ ਵੱਲ ਕਿਉਂ ਨਹੀਂ ਆਉਂਦਾ? ਇਸ ਦਾ ਜਵਾਬ ਇਹ ਹੈ ਕਿ ਧਰਤੀ ਦੁਆਲੇ ਹਵਾਮੰਡਲ ਵਿੱਚ ਮੌਜੂਦ ਗੈਸਾਂ ਦੇ ਮਿਸ਼ਰਣ ਦਾ ਗਿਲਾਫ ਵੀ ਗੁਰੂਤਾ ਖਿੱਚ ਕਾਰਣ ਹੀ ਪ੍ਰਿਥਵੀ ਨਾਲ ਬੱਝਾ ਹੋਇਆ ਹੈ। ਇਸ ਮਿਸ਼ਰਣ ਵਿੱਚ ਭਾਰੀਆਂ ਗੈਸਾਂ ਪ੍ਰਿਥਵੀ ਦੇ ਧਰਾਤਲ ਦੇ ਨਜਦੀਕ ਰਹਿੰਦੀਆਂ ਹਨ ਤੇ ਹਲਕੀਆਂ ਗੈਸਾਂ ਇਸ ਗਿਲਾਫ਼ ਦੇ ਉੱਪਰੀ ਹਿੱਸੇ ਵਿੱਚ ਮੌਜੂਦ ਹੰਦੀਆਂ ਹਨ। ਹਾਈਡਰੋਜਨ ਗੈਸ ਬਾਕੀ ਗੈਸਾਂ ਦੀ ਨਿਸਬਤ ਹਲਕੀ ਹੋਣ ਕਾਰਣ ਇਸ ਨਾਲ ਭਰਿਆ ਗੁਬਾਰਾ ਹਵਾਮੰਡਲ ਦੀ ਉਪਰਲੀ ਪਰਤ ਵਿੱਚ ਮੌਜੂਦ ਰਹੇਗਾ ਤੇ ਇਹ ਪ੍ਰਿਥਵੀ ਦੀ ਗੁਰੂਤਾ ਖਿੱਚ ਤੋਂ ਬਾਹਰ ਨਹੀਂ ਜਾ ਸਕੇਗਾ।

ਗੁਰੂਤਾ ਖਿੱਚ ਨੂੰ ਪਦਾਰਥ ਦੇ ਆਪਣੀ ਧੁਰੀ ਦੁਆਲੇ ਘੁੰਮਣ ਦਾ ਵਰਤਾਰਾ ਵੀ ਪ੍ਰਭਾਵਿਤ ਕਰਦਾ ਹੈ ਤੇ ਇਸਦੀ

ਤੀਬਰਤਾ ਧੁਰੀ ਦੁਆਲੇ ਘੁੰਮ ਰਹੇ ਪਦਾਰਥ ਦੀ ਗਤੀ ਅਨੁਸਾਰ ਘੱਟ ਜਾਂ ਵੱਧ ਹੁੰਦੀ ਹੈ। ਇੱਕ ਇਕਾਈ ਵਜੋਂ ਇੱਕਜੁੱਟ ਹੋਇਆ ਪਦਾਰਥ ਆਪਣੀ ਧੁਰੀ ਦੁਆਲੇ ਘੁੰਮਦਾ ਹੋਇਆ ਆਪਣੇ ਕੇਂਦਰ ਤੋਂ ਬਾਹਰ ਵੱਲ ਇੱਕ ਬਲ ਪੈਦਾ ਕਰਦਾ ਹੈ ਜਿਸਨੂੰ ਅਪਕੇਂਦਰੀ ਪਸਾਰ ਬਲ ਕਹਿੰਦੇ ਹਨ। ਇਹ ਬਲ ਗੁਰੂਤਾ ਬਲ ਦੇ ਉਲਟ ਦਿਸ਼ਾ ਵਿੱਚ ਕਾਰਜਸ਼ੀਲ ਹੁੰਦਾ ਹੈ। ਇਸ ਵਰਤਾਰੇ ਨੂੰ ਸਮਝਣ ਵਾਸਤੇ ਗੋਪੀਆ ਘੁਮਾ ਰਹੇ ਵਿਅਕਤੀ ਦੀ ਮਿਸਾਲ ਲਈ ਜਾ ਸਕਦੀ ਹੈ। ਰੱਸੀ ਨੂੰ ਹੱਥ ਵਿੱਚ ਫੜ੍ਹ ਕੇ ਆਪਣੇ ਸਿਰ ਉੱਤੋਂ ਗੋਪੀਆ ਘੁੰਮਾ ਰਿਹਾ ਵਿਅਕਤੀ ਮਹਿਸੂਸ ਕਰਦਾ ਹੈ ਕਿ ਗੋਪੀਏ ’ਚ ਰੱਖਿਆ ਰੋੜਾ ਇਸ ਪ੍ਰਕ੍ਰਿਆ ਦਾ ਕੇਂਦਰ ਬਣੇ ਹੱਥ ਤੋਂ ਬਾਹਰ ਵੱਲ ਜਾਣ ਲਈ ਬਲ ਲਗਾ ਰਿਹਾ ਹੈ। ਜਿਉਂ ਹੀ ਵਿਅਕਤੀ ਗੋਪੀਏ ਦੀ ਰੱਸੀ ਦਾ ਇੱਕ ਸਿਰਾ ਛੱਡਦਾ ਹੈ ਤਾਂ ਰੋੜਾ ਗੋਪੀਏ ’ਚੋਂ ਨਿਕਲ ਕੇ ਬਾਹਰ ਵੱਲ ਦੂਰ ਜਾ ਡਿਗਦਾ ਹੈ। ਬਿੱਲਕੁਲ ਇਹੀ ਕ੍ਰਿਆ ਆਪਣੀ ਧੁਰੀ ਦੁਆਲੇ ਘੁੰਮ ਰਹੇ ਆਕਾਸ਼ੀ ਪਿੰਡਾਂ ਨਾਲ ਵਾਪਰਦੀ ਹੈ। ਕਿਸੇ ਆਕਾਸ਼ੀ ਪਿੰਡ ਦੀ ਆਪਣੀ ਧੁਰੀ ਦੁਆਲੇ ਘੁੰਮਣ ਦੀ ਗਤੀ ਜਿੰਨੀ ਜ਼ਿਆਦਾ ਹੋਵੇਗੀ ਉਨ੍ਹਾਂ ਹੀ ਅਪਕੇਂਦਰੀ ਪਸਾਰ ਬਲ ਜ਼ਿਆਦਾ ਹੋਵੇਗਾ ਤੇ ਗੁਰੂਤਾ ਦੇ ਪ੍ਰਭਾਵ ਨੂੰ ਉਸੇ ਅਨੁਪਾਤ ਵਿੱਚ ਖਾਰਜ ਕਰੇਗਾ। ਇਸ ਮਾਮਲੇ ਵਿੱਚ ਕੁਦਰਤ ਦਾ ਦਿਲਚਸਪ ਨਿਯਮ ਕੰਮ ਕਰਦਾ ਹੈ। ਕਿਸੇ ਆਕਾਸ਼ੀ ਪਿੰਡ ਦਾ ਅਪਕੇਂਦਰੀ ਪਸਾਰ ਬਲ ਉਸ ਦੇ ਆਪਣੀ ਧੁਰੀ ਦੁਆਲੇ ਘੁੰਮਣ ਦੇ ਵੇਗ ਦੇ ਵਰਗ ਦੇ ਸਿੱਧੇ ਅਨੁਪਾਤ ਵਿਚ ਵਧਦਾ ਹੈ। ਭਾਵ ਜੇ ਵੇਗ ਦੁੱਗਣਾ ਤਾਂ ਅਪਕੇਂਦਰੀ ਪਸਾਰ ਬਲ ਚੌਗੁਣਾ। ਇਸ ਮਾਮਲੇ ਵਿਚ ਅਸੀਂ ਪ੍ਰਿਥਵੀ ਬਾਰੇ ਬੜੇ ਦਿਲਚਸਪ ਅੰਕੜੇ ਹਾਸਲ ਕਰ ਸਕਦੇ ਹਾਂ। ਪ੍ਰਿਥਵੀ ਦੇ ਭੂਮਧਰੇਖੀ ਖੇਤਰ, ਇਸਦੇ ਧਰੁਵੀ ਖੇਤਰ ਦੀ ਨਿਸਬਤ ਜ਼ਿਆਦਾ ਤੇਜੀ ਨਾਲ ਘੁੰਮਦੇ ਹਨ ਤੇ ਇੱਥੇ ਅਪਕੇਂਦਰੀ ਪਸਾਰ ਬਲ ਦੀ ਤੀਬਰਤਾ ਧਰੁਵਾਂ ਨਾਲੋਂ ਜ਼ਿਆਦਾ ਹੁੰਦੀ ਹੈ। ਇਸਦਾ ਅਰਥ ਹੈ ਕਿ ਭੂਮਧੀ ਖੇਤਰਾਂ ਵਿੱਚ ਚੀਜ਼ਾਂ ਦਾ ਭਾਰ ਧਰੁਵੀ ਖੇਤਰਾਂ ਦੇ ਮੁਕਾਬਲੇ ਘੱਟ ਹੁੰਦਾ ਹੈ। ਵਿਗਿਆਨੀਆਂ ਨੇ ਸਿੱਧ ਕੀਤਾ ਹੈ ਕਿ ਧਰੁਵੀ ਖੇਤਰਾਂ ਦੀ ਨਿਸਬਤ ਭੂਮਧ ਰੇਖੀ ਖੇਤਰਾਂ ਵਿਚ ਚੀਜ਼ਾਂ ਦਾ ਭਾਰ 1/290 (ਇਕ ਦਾ 290 ਵਾਂ ਹਿੱਸਾ) ਘੱਟ ਹੁੰਦਾ ਹੈ। ਜੇ ਪ੍ਰਿਥਵੀ ਦੇ ਆਪਣੀ ਧੁਰੀ ਦੁਆਲੇ ਘੁੰਮਣ ਦਾ ਵੇਗ ਇੰਨਾ ਜ਼ਿਆਦਾ ਹੋ ਜਾਵੇ ਕਿ ਇਸਦਾ ਅਪਕੇਂਦਰੀ ਪਸਾਰ ਬਲ 290 ਗੁਣਾ ਵਧ ਜਾਵੇ ਤਾਂ ਭੂਮਧੀ ਖੇਤਰ ਵਿੱਚ ਚੀਜ਼ਾਂ ਦਾ ਕੋਈ ਭਾਰ ਹੀ ਨਹੀਂ ਰਹੇਗਾ। ਭਾਵ ਜੇ ਪ੍ਰਿਥਵੀ ਹੁਣ ਨਾਲੋਂ ਸਤਾਰਾਂ ਗੁਣਾ (17 ਜਰਬ 17 = ਲਗਭਗ 290) ਵੱਧ ਤੇਜ਼ੀ ਨਾਲ ਘੁੰਮਣ ਲੱਗ ਪਵੇ ਤਾਂ ਇਸਦੇ ਭੂਮਧੀ ਖੇਤਰਾਂ ਵਿੱਚ ਵਸਤਾਂ ਭਾਰ ਹੀਣ ਹੋ ਜਾਣਗੀਆਂ। ਜੇਕਰ ਸ਼ਨਿਚਰ ਗ੍ਰਹਿ ਹੁਣ ਨਾਲੋਂ ਢਾਈ ਗੁਣਾ ਜ਼ਿਆਦਾ ਤੇਜ਼ੀ ਨਾਲ ਘੁੰਮਣ ਲੱਗ ਪਵੇ ਤਾਂ ਉਸਦੇ ਭੂਮਧ ਖੇਤਰ ਵਿੱਚ ਵੀ ਚੀਜ਼ਾਂ ਦਾ ਕੋਈ ਭਾਰ ਨਹੀਂ ਹੋਵੇਗਾ।

ਹੁਣ “ਗੁਰੂਤਾ ਖਿੱਚ ਤੋਂ ਮੁਕਤ” ਖੇਤਰਾਂ ਵਿੱਚ ਪਾਣੀ ਦੇ ਨਿਵਾਣ ਤੋਂ ਉਚਾਈ ਵੱਲ ਵਹਿਣ ਦੇ ਦਾਅਵੇ ਦੀ ਗੱਲ ਕਰੀਏ। ਤਰਲਾਂ ਦਾ ਵੀ ਇਹ ਸਰਵਵਿਆਪੀ ਕੁਦਰਤੀ ਗੁਣ ਹੈ ਕਿ ਉਹ ਹਮੇਸ਼ਾ ਉਚਾਈ ਤੋਂ ਨਿਵਾਣ ਵੱਲ ਵਹਿੰਦੇ ਹਨ। ਕੋਈ ਤਰਲ ਬਿਨ੍ਹਾਂ ਕਿਸੇ ਬਾਹਰੀ ਬਲ ਤੋਂ ਨਿਵਾਣ ਤੋਂ ਉਚਾਈ ਵੱਲ ਨਹੀਂ ਜਾ ਸਕਦਾ। ਮਿਸਾਲ ਦੇ ਤੌਰ ’ਤੇ ਟਿਊਬਵੈੱਲ ਦਾ ਪਾਣੀ ਆਪਣੇ ਆਪ ਹੇਠੋਂ ਉੱਪਰ ਨਹੀਂ ਆਉਂਦਾ ਬਲਕਿ ਇੰਜਣ ਜਾਂ ਬਿਜਲਈ ਮੋਟਰ ਦੇ ਜ਼ਰੀਏ ਹੀ ਆਉਂਦਾ ਹੈ। ਇੱਥੇ ਫਿਰ ਸਵਾਲ ਉੱਠ ਸਕਦਾ ਹੈ ਕਿ ਚਸ਼ਮੇ ਦਾ ਪਾਣੀ ਜ਼ਮੀਨ ਦੇ ਹੇਠੋਂ ਉੱਪਰ ਕਿਵੇਂ ਆਉਂਦਾ ਹੈ? ਦਰਅਸਲ ਤਰਲਾਂ ਦੇ ਨਿਵਾਣ ਵੱਲ ਵਹਿਣ ਦਾ ਨਿਯਮ ਚਸ਼ਮੇ ਦੇ ਪਾਣੀ ਉੱਪਰ ਵੀ ਲਾਗੂ ਹੁੰਦਾ ਹੈ। ਜ਼ਮੀਨਦੋਜ ਗਰਮੀ ਕਾਰਣ ਬਣਿਆ ਦਬਾਅ ਹੀ ਇਸਦੇ ਪਾਣੀ ਨੂੰ ਉੱਪਰ ਵੱਲ ਧੱਕਦਾ ਹੈ ਤੇ ਆਪਣੇ ਮੁਹਾਣੇ ਤੋਂ ਬਾਹਰ ਆ ਕੇ ਤੇ ਅੰਦਰਲੇ ਦਬਾਅ ਤੋਂ ਮੁਕਤ ਹੋ ਕੇ ਕੁਦਰਤੀ ਗੁਣ ਅਨੁਸਾਰ ਨਿਵਾਣ ਵੱਲ ਵਹਿਣ ਲਗਦਾ ਹੈ। ਇਹ ਠੀਕ ਹੈ ਕਿ ਪ੍ਰਿਥਵੀ ਉੱਪਰ ਕੁੱਝ ਥਾਵਾਂ ਅਜਿਹੀਆਂ ਹਨ ਜਿੱਥੇ ਦੀ ਵਿਸ਼ੇਸ਼ ਲੈਂਡਸਕੇਪ ਬਣਤਰ ਕਾਰਣ ਪਾਣੀ ਨਿਵਾਣ ਤੋਂ ਉਚਾਈ ਵੱਲ ਜਾਂਦਾ ਪ੍ਰਤੀਤ ਹੁੰਦਾ ਹੈ। ਪਰ ਜੇਕਰ ਵਿਗਿਆਨਕ ਨਜ਼ਰੀਏ ਤੋਂ ਪੜਤਾਲ ਕੀਤੀ ਜਾਵੇ ਤਾਂ ਪਤਾ ਲੱਗਦਾ ਹੈ ਕਿ ਪਾਣੀ ਅਸਲ ਵਿੱਚ ਨਿਵਾਣ ਵੱਲ ਹੀ ਜਾ ਰਿਹਾ ਹੁੰਦਾ ਹੈ, ਇਸਦਾ ਉਚਾਣ ਵੱਲ ਜਾਂਦਾ ਦਿਸਣਾ ਸਾਡੀ ਨਜ਼ਰ ਦਾ ਭੁਲਾਂਦਰਾ ਹੀ ਹੈ। ਇਸ ਭੁਲਾਂਦਰੇ ਬਾਰੇ ਜਾਣਨ ਲਈ ਸਾਇੰਸ ਵਿਸ਼ੇ ਨਾਲ ਸੰਬੰਧਿਤ ਕਿਸੇ ਵਿਦਿਅਕ ਸੰਸਥਾ ਵਿੱਚ ਸਥਾਪਿਤ ਸਾਇੰਸ ਪਾਰਕ ਅੰਦਰ ਲੱਗੇ ਵਿਸ਼ੇਸ਼ ਯੰਤਰ ਦਾ ਨਿਰੀਖਣ ਕੀਤਾ ਜਾ ਸਕਦਾ ਹੈ। ਇਸ ਯੰਤਰ ਵਿੱਚ ਲੋਹੇ ਦਾ ਕੋਨਿਕ ਗੋਲਾ, ਵਿਸ਼ੇਸ਼ ਬਣਤਰ ਵਾਲੇ ਫਰੇਮ ਉੱਪਰ ਨਿਵਾਣ ਤੋਂ ਉਚਾਈ ਵੱਲ ਜਾਂਦਾ ਪ੍ਰਤੀਤ ਹੁੰਦਾ ਹੈ, ਜਿਸ ਵਿੱਚ ਉੱਚਾ ਦਿਖਾਈ ਦਿੰਦਾ ਸਥਾਨ ਅਸਲ ਵਿੱਚ ਨੀਵਾਂ ਹੁੰਦਾ ਹੈ। ਇਸ ਲਈ ਪ੍ਰਿਥਵੀ ਦੇ ਕਿਸੇ ਵੀ ਖੇਤਰ ਵਿੱਚ, ਬਗੈਰ ਕਿਸੇ ਹੋਰ ਬਲ ਦੇ, ਪਾਣੀ ਆਪਣੇ ਕੁਦਰਤੀ ਨਿਯਮ ਤੋਂ ਉਲਟ ਨਿਵਾਣ ਤੋਂ ਉਚਾਈ ਵੱਲ ਵਹਿ ਹੀ ਨਹੀਂ ਸਕਦਾ।

98556 56156

---

ਦੁਨੀਆਂ ਵਿੱਚ ਦੋ ਤਰ੍ਹਾਂ ਦੇ ਲੋਕ ਹਨ : ਧਰਮ ਬਿਨ੍ਹਾਂ ਸੂਝਵਾਨ ਲੋਕ ਅਤੇ ਸੂਝ ਬਿਨ੍ਹਾਂ ਧਾਰਮਿਕ ਲੋਕ

**ਅਬੁਲ-ਅਲਾ-ਅਲਮਾਇਰੀ**

*ਕਾਨੂੰਨ*

# 'ਰਾਜ-ਧ੍ਰੋਹ' ਜੁਰਮ-ਪਿਛੋਕੜ ਅਤੇ ਵਰਤਮਾਨ

ਮਿੱਤਰ ਸੈਨ ਮੀਤ



ਬਰਤਾਨਵੀ ਸਰਕਾਰ ਨੇ ਜਦੋਂ ਭਾਰਤ ਵਿੱਚ ਫ਼ੌਜਦਾਰੀ ਨਿਆਂ-ਪ੍ਰਬੰਧ ਦੀ ਸਥਾਪਨਾ ਕੀਤੀ ਤਾਂ ਸਭ ਤੋਂ ਪਹਿਲਾਂ ਭਾਰਤੀ ਦੰਡਾਵਲੀ, ਜਿਸ ਨੂੰ ਅੰਗਰੇਜ਼ੀ ਵਿਚ ਇੰਡੀਅਨ ਪੀਨਲ ਕੋਡ (IPC) ਕਿਹਾ ਜਾਂਦਾ ਹੈ, ਬਣਾਈ। 1860 ਵਿਚ ਬਣੇ ਇਸ ਕਾਨੂੰਨ ਪ੍ਰਬੰਧ ਵਿੱਚ ਵੱਖ-ਵੱਖ ਜੁਰਮਾਂ ਦੀਆਂ ਪ੍ਰੀਭਾਸ਼ਾਵਾਂ ਅਤੇ ਉਨ੍ਹਾਂ ਲਈ ਦਿੱਤੀਆਂ ਜਾਣ ਵਾਲੀਆਂ ਸਜ਼ਾਵਾਂ ਦਰਜ ਕੀਤੀਆਂ ਗਈਆਂ। ਮੁੱਢਲੇ ਕਾਨੂੰਨ ਵਿਚ ਰਾਜ-ਧ੍ਰੋਹ ਦਾ ਜੁਰਮ ਸ਼ਾਮਲ ਨਹੀਂ ਸੀ। ਲੋਕ ਲਹਿਰ ਨੂੰ ਕੁਚਲਣ ਲਈ 1870 ਵਿਚ ਭਾਰਤੀ ਦੰਡਾਵਲੀ ਵਿਚ ਸੋਧ ਕਰਕੇ ਇਸ ਜੁਰਮ ਨੂੰ ਜੋੜਿਆ ਗਿਆ।

> ਇਸ ਕਾਨੂੰਨ ਦੀ ਦੁਰਵਰਤੋਂ ਦਾ ਵੱਡਾ ਕਾਰਨ ਸਰਕਾਰ ਵਿਰੁੱਧ ਬੋਲਨ ਵਾਲਿਆਂ ਵਿਚ ਡਰ ਪੈਦਾ ਕਰਨਾ ਹੈ। ਇਸ ਜੁਰਮ ਵਿਚ ਫਸੇ ਵਿਅਕਤੀਆਂ ਦੇ ਜਿਆਦਾ ਭੈਭੀਤ ਹੋਣ ਦੇ ਅਨੇਕਾਂ ਕਾਰਨ ਹਨ। ਪਹਿਲਾਂ ਤਾਂ ਆਮ ਜੁਰਮਾਂ ਦੇ ਮੁਕਾਬਲੇ ਇਸ ਜੁਰਮ ਦੇ ਦੋਸ਼ੀਆਂ ਦੀ ਜਲਦੀ-ਜਲਦੀ ਜ਼ਮਾਨਤ ਨਹੀਂ ਹੁੰਦੀ। ਲੰਬਾ ਸਮਾਂ ਜੇਲ੍ਹਾਂ ਵਿਚ ਸੜਨਾ ਪੈਂਦਾ ਹੈ। ਪੁਲਿਸ ਜਾਂ ਅਦਾਲਤ ਦੋਸ਼ੀਆਂ ਦੇ ਪਾਸਪੋਰਟ ਜਮ੍ਹਾ ਕਰਵਾ ਲੈਂਦੀ ਹੈ। ਵਿਦੇਸ਼ ਜਾਣ ਦੀ ਇਜਾਜਤ ਨਹੀਂ ਮਿਲਦੀ। ਅਦਾਲਤੀ ਕਾਰਵਾਈ ਦਹਾਕਿਆਂ ਤੱਕ ਚੱਲਦੀ ਹੈ। ਸਮਾਂ ਅਤੇ ਪੈਸਾ ਬਰਬਾਦ ਹੁੰਦੇ ਹਨ। ਖੱਜਲ-ਖੁਆਰੀ ਤੋਂ ਡਰਦੇ ਆਮ ਲੋਕ ਆਪਣੀਆਂ ਸਿਆਸੀ ਸਰਗਰਮੀਆਂ ਬੰਦ ਕਰਕੇ ਘਰ ਬੈਠਣ ਲਈ ਮਜਬੂਰ ਹੋ ਜਾਂਦੇ ਹਨ। ਸਰਕਾਰ ਚਲਾ ਰਹੇ ਲੋਕਾਂ ਨੂੰ ਲੁੱਟ-ਖਸੁੱਟ ਕਰਨ ਦੀ ਖੁੱਲ੍ਹ ਮਿਲ ਜਾਂਦੀ ਹੈ। ਇਹੋ ਉਹੋ ਚਾਹੁੰਦੇ ਹਨ।

ਬ੍ਰਿਟਿਸ਼ ਸਰਕਾਰ ਦੀ ਮੁੱਢਲੀ ਨੀਤੀ ਭਾਰਤ ਵਿਚ ਆਪਣੇ ਸਾਮਰਾਜ ਦੀਆਂ ਨੀਹਾਂ ਪੱਕੀਆਂ ਕਰਨਾ ਸੀ। ਨੀਹਾਂ ਪੱਕੀਆਂ ਕਰਨ ਲਈ ਉਠਦੀਆਂ ਬਗਾਵਤਾਂ ਦੇ ਮੂੰਹ ਮੋੜਨੇ ਜ਼ਰੂਰੀ ਸਨ। ਇਸ ਲਈ ਇਹ ਸਖ਼ਤ ਕਾਨੂੰਨ ਬਣਾਇਆ। ਅਜ਼ਾਦੀ ਤੋਂ ਪਹਿਲਾ ਇਸ ਕਾਨੂੰਨ ਦੀ ਵਰਤੋਂ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿਚ ਸਰਗਰਮ ਸਿਆਸੀ ਨੇਤਾਵਾਂ ਨੂੰ ਜੇਲ੍ਹਾਂ ਵਿਚ ਸੁੱਟਣ ਲਈ ਕੀਤੀ ਗਈ। ਭਗਤ ਸਿੰਘ ਅਤੇ ਹੋਰ ਕਈਆਂ 'ਤੇ ਇਸ ਜੁਰਮ ਅਧੀਨ ਮੁਕੱਦਮੇ ਦਰਜ ਹੋਏ। ਸਜ਼ਾਵਾਂ ਵੀ ਹੋਈਆਂ। ਬ੍ਰਿਟਿਸ਼ ਸਰਕਾਰ ਨੇ ਪੂਰੀ ਪੌਣੀ ਸਦੀ ਇਸ ਕਾਨੂੰਨ ਦੀ ਵਰਤੋਂ ਕੀਤੀ।

ਧਾਰਾ 124-ਏ ਵਿਚ ਦਰਜ ਜੁਰਮ ਦੀ ਪ੍ਰੀਭਾਸ਼ਾ ਨੂੰ ਸਮਝਣ ਤੋਂ ਪਹਿਲਾਂ ਇਹ ਜਾਣ ਲਿਆ ਜਾਵੇ ਕਿ ਅੱਜ ਕੱਲ "ਦੇਸ਼-ਧ੍ਰੋਹ' ਦੇ ਜਿਸ ਜੁਰਮ ਦੀ ਗੱਲ ਕੀਤੀ ਜਾ ਰਹੀ ਹੈ ਉਹ ਜੁਰਮ ਭਾਰਤੀ ਕਾਨੂੰਨ ਦੀ ਡਿਕਸ਼ਨਰੀ 'ਚ ਨਹੀਂ ਹੈ। ਆਮ ਭਾਸ਼ਾ ਵਿਚ ਅਸੀਂ ਇਸ ਸ਼ਬਦ ਦੀ ਵਰਤੋਂ ਉਸ ਸਮੇਂ ਕਰਦੇ ਹਾਂ ਜਦੋਂ ਕੋਈ ਵਿਅਕਤੀ ਕਿਸੇ ਵਿਦੇਸ਼ੀ ਤਾਕਤ ਜਾਂ ਸਰਕਾਰ ਦੀ ਸਹਾਇਤਾ ਆਪਣੇ ਦੇਸ਼ ਦੀ ਸਰਕਾਰ ਦਾ ਤਖਤਾ-ਪਲਟਣ ਲਈ ਕਰਦਾ ਹੈ। ਅਸੀਂ ਮੁੱਢ ਕਦੀਮ ਤੋਂ 'ਦੇਸ਼-ਧ੍ਰੋਹ' ਨੂੰ ਕਲੰਕ ਸਮਝਦੇ ਆਏ ਹਾਂ। ਦੂਜੇ ਪਾਸੇ ਆਪਣੇ ਹੀ ਦੇਸ਼ ਵਾਸੀਆਂ ਵੱਲੋਂ ਸੱਤਾ ਤਬਦੀਲੀ ਲਈ ਰਾਜ ਪਲਟਿਆਂ ('ਰਾਜ-ਧ੍ਰੋਹ') ਲਈ ਯਤਨ ਸਦਾ ਹੁੰਦੇ ਰਹੇ ਹਨ ਅਤੇ ਅਗਾਂਹ ਵੀ ਹੋਣਗੇ। ਪੁੱਤਰ ਵੱਲੋਂ ਪਿਤਾ ਨੂੰ ਸੱਤਾ ਤੋਂ ਲਾਂਭੇ ਕਰਕੇ ਗੱਦੀ 'ਤੇ ਬੈਠਣ ਨੂੰ ਵੀ 'ਦੇਸ਼-ਧ੍ਰੋਹ' ਨਹੀਂ ਕਿਹਾ ਜਾਂਦਾ।




ਧਾਰਾ 124-ਏ ਵਿਚ ਜਿਸ ਜ਼ੁਰਮ ਦੀ ਗੱਲ ਕੀਤੀ ਗਈ ਹੈ ਉਹ ਜ਼ੁਰਮ ਰਾਜ-ਧ੍ਰੋਹ ਹੈ ਨਾ ਕਿ ਦੇਸ਼-ਧ੍ਰੋਹ। ਇਸ ਜੁਰਮ ਦੀ ਪ੍ਰੀਭਾਸ਼ਾ ਅਨੁਸਾਰ ਜੁਰਮ ਦੀ ਪਹਿਲੀ ਸ਼ਰਤ ਦੋਸ਼ੀ ਵੱਲੋਂ ਕੀਤਾ ਗਿਆ ਸ਼ਬਦਾਂ ਦਾ ਪ੍ਰਯੋਗ ਹੈ। ਸ਼ਬਦਾਂ ਦੀ ਵਰਤੋਂ ਭਾਸ਼ਣ ਰੂਪ ਵਿਚ ਵੀ ਹੋ ਸਕਦੀ ਹੈ ਅਤੇ ਲਿਖਤੀ ਰੂਪ ਵਿਚ ਵੀ। ਸ਼ਬਦਾਂ ਦੀ ਵਰਤੋਂ ਕਰ ਰਿਹਾ ਵਿਅਕਤੀ ਆਪਦੇ ਉਦੇਸ਼ ਦਾ ਪ੍ਰਗਟਾਵਾ ਸਿੱਧੇ ਤੌਰ 'ਤੇ ਵੀ ਕਰ ਸਕਦਾ ਹੈ ਲੁਕਵੇਂ ਜਾਂ ਪ੍ਰਤੀਕਾਤਮਕ ਤੌਰ 'ਤੇ ਵੀ। ਸ਼ਬਦਾਂ ਤੋਂ ਬਿਨ੍ਹਾਂ ਚਿੰਨ੍ਹਾਂ, ਜਿਵੇਂ ਕਿ ਕਾਰਟੂਨ ਆਦਿ, ਦੇ ਨਾਲ ਨਾਲ ਕਿਸੇ ਹੋਰ ਢੰਗ ਰਾਹੀ ਵੀ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਜਾ ਸਕਦਾ ਹੈ। ਇਸ ਜੁਰਮ ਦੀ ਦੂਜੀ ਸ਼ਰਤ ਸ਼ਬਦਾਂ ਦੀ ਵਰਤੋਂ ਤੋਂ ਨਿਕਲਦਾ ਸਿੱਟਾ ਹੈ। ਉਨ੍ਹਾਂ ਸ਼ਬਦਾਂ ਦੀ ਵਰਤੋਂ ਨਾਲ ਕਾਨੂੰਨ ਰਾਹੀਂ ਸਥਾਪਤ ਸਰਕਾਰ ਵਿਰੁੱਧ ਨਫ਼ਰਤ, ਅਪਮਾਨ, ਦੁਸ਼ਮਣੀ, ਰਾਜਨੀਤਕ ਅਫਰਾ ਤਫਰੀ ਜਾਂ ਬਗਾਵਤ ਫੈਲਦੀ ਹੋਵੇ। ਇੱਕ ਧਿਆਨਯੋਗ ਗੱਲ ਹੋਰ। ਦੋਸ਼ੀ ਵੱਲੋਂ ਵਰਤੇ ਗਏ ਸਬਦਾਂ ਵਿੱਚੋਂ ਚਾਹੇ ਉਸ ਦੀ

ਨੀਅਤ ਸਪੱਸ਼ਟ ਰੂਪ ਵਿਚ ਪ੍ਰਗਟ ਨਾ ਵੀ ਹੁੰਦੀ ਹੋਵੇ ਪਰ ਜੇ ਉਨ੍ਹਾਂ ਸ਼ਬਦਾਂ ਦਾ ਸਿਰਫ਼ ਰੁਝਾਨ ਹੀ ਰਾਜ-ਧ੍ਰੋਹ ਫੈਲਾਉਣ ਵਾਲਾ ਹੋਵੇ ਤਾਂ ਵੀ ਉਨ੍ਹਾਂ ਸ਼ਬਦਾਂ ਦੀ ਵਰਤੋਂ ਨੂੰ ਰਾਜ-ਧ੍ਰੋਹੀ ਸਮਝਿਆ ਜਾਂਦਾ ਹੈ।

ਜੁਰਮ ਦਾ ਭਾਗੀਦਾਰ ਬਣਨ ਲਈ ਸ਼ਬਦਾਂ ਦਾ ਪ੍ਰਯੋਗ ਕਰਨ ਵਾਲੇ ਵਿਅਕਤੀ ਦਾ ਆਪਣੇ ਮਿਸ਼ਨ ਵਿਚ ਸਫ਼ਲ ਹੋਣਾ ਜ਼ਰੂਰੀ ਨਹੀਂ ਹੈ। ਉਸ ਦਾ ਲੋਕਾਂ ਵਿੱਚ ਸਰਕਾਰ ਵਿਰੁੱਧ ਨਫਰਤ ਆਦਿ ਫੈਲਾਉਣ ਦਾ ਯਤਨ ਕਰਨਾ ਜਾਂ ਉਕਸਾਉਣਾ, ਇੱਥੋਂ ਤੱਕ ਕਿ ਉਕਸਾਉਣ ਦਾ ਯਤਨ ਕਰਨਾ ਵੀ ਜੁਰਮ ਹੈ। ਆਪਣੇ ਉਦੇਸ਼ ਵਿਚ ਸਫ਼ਲ ਹੋਣ ਅਤੇ ਅਸਫਲ ਹੋਣ ਵਿਚ ਫਰਕ ਸਿਰਫ ਇੰਨਾ ਹੈ ਕਿ ਯਤਨ ਦੇ ਅਸਫ਼ਲ ਹੋਣ ਨਾਲ ਦੋਸ਼ੀ ਨੂੰ ਸਜ਼ਾ ਘੱਟ ਹੋ ਜਾਂਦੀ ਹੈ। ਹਰ ਦੇਸ਼ ਦਾ ਸੰਵਿਧਾਨ ਜਾਂ ਕਾਨੂੰਨ ਉਸ ਦੇਸ਼ ਦਾ ਰਾਜ-ਪ੍ਰਬੰਧ ਚਲਾਉਣ ਦਾ ਪ੍ਰਬੰਧ ਕਰਦਾ ਹੈ। ਇਸ ਪ੍ਰਬੰਧ ਨੂੰ ਸਟੇਟ ਜਾਂ ਰਾਜ ਆਖਿਆ ਜਾਂਦਾ ਹੈ। ਸਟੇਟ ਪ੍ਰਤੱਖ ਨਜ਼ਰ ਨਹੀਂ ਆਉਂਦੀ। ਇਸ ਦਾ ਸਥੂਲ ਰੂਪ ਰਾਜ-ਪ੍ਰਬੰਧ ਚਲਾਉਣ ਲਈ, ਵਿਸ਼ੇਸ਼ ਵਿਧੀ ਰਾਹੀਂ ਚੁਣੇ ਵਿਅਕਤੀਆਂ ਦਾ ਸਮੂਹ ਹੁੰਦਾ ਹੈ। ਲੋਕਤੰਤਰੀ ਪ੍ਰਣਾਲੀ ਵਿਚ ਇਸ ਸਮੂਹ ਨੂੰ ਮੰਤਰੀ ਮੰਡਲ ਆਖਿਆ ਜਾਂਦਾ ਹੈ। ਵਿਸ਼ੇਸ਼ ਹਾਲਤਾਂ ਵਿਚ ਕਿਸੇ ਪ੍ਰਾਂਤ ਦਾ ਰਾਜ-ਪ੍ਰਬੰਧ ਚਲਾਉਣ ਦੀ ਜ਼ਿੰਮੇਵਾਰੀ ਉਸ ਪ੍ਰਾਂਤ ਦੇ ਗਵਰਨਰ ਅਤੇ ਉਸ ਦੇ ਸਲਾਹਕਾਰ ਨੂੰ ਦਿੱਤੀ ਜਾ ਸਕਦੀ ਹੈ। ਫਿਰ ਗਵਰਨਰ ਅਤੇ ਉਸ ਦੇ ਸਲਾਹਕਾਰ ਸਰਕਾਰ ਅਖਵਾਉਂਦੇ ਹਨ। ਸਰਕਾਰ ਦੇ ਵੱਖ-ਵੱਖ ਵਿਭਾਗਾਂ ਨੂੰ ਚਲਾਉਣ ਲਈ ਅਗਾਂਹ ਅਫ਼ਸਰਸ਼ਾਹੀ ਨਿਯੁਕਤ ਹੁੰਦੀ ਹੈ। ਇਹ ਅਧਿਕਾਰੀ ਵੀ ਸਰਕਾਰ ਦਾ ਅੰਗ ਹੁੰਦੇ ਹਨ। ਭਾਰਤੀ ਸੰਵਿਧਾਨ ਨੇ ਕੇਂਦਰ ਦਾ ਕੰਮ ਚਲਾਉਣ ਲਈ ਕੇਂਦਰ ਸਰਕਾਰ ਅਤੇ ਪ੍ਰਾਂਤਾਂ ਦਾ ਕੰਮ ਚਲਾਉਣ ਲਈ ਪ੍ਰਾਂਤ ਸਰਕਾਰਾਂ ਚੁਣਨ ਦੀ ਵਿਵਸਥਾ ਕੀਤੀ ਹੈ। ਸਰਕਾਰ ਚਲਾ ਰਹੇ ਇਨ੍ਹਾਂ ਮੰਤਰੀਆਂ ਅਤੇ ਅਧਿਕਾਰੀਆਂ ਨੂੰ ਹੀ 'ਕਾਨੂੰਨ ਦੁਆਰਾ ਸਥਾਪਿਤ ਸਰਕਾਰ' ਆਖਿਆ ਜਾਂਦਾ ਹੈ। ਜਦੋਂ ਸਰਕਾਰ ਚਲਾ ਰਹੇ ਇੱਕ-ਦੋ ਵਿਅਕਤੀਆਂ ਵਿਰੁੱਧ ਨਫ਼ਰਤ ਫੈਲਾਉਣ ਦੀ ਥਾਂ ਹਿੰਸਾ ਰਾਹੀਂ ਸਮੁੱਚੀ ਸਰਕਾਰ ਦਾ ਹੀ ਤਖਤਾ ਪਲਟਾ ਕਰਨਾ ਦਾ ਯਤਨ ਕੀਤਾ ਜਾਂਦਾ ਹੈ ਤਾਂ ਉਸ ਨੂੰ ਰਾਜ-ਧ੍ਰੋਹ ਆਖਿਆ ਜਾਂਦਾ ਹੈ।

ਇਹ ਕਾਨੂੰਨ ਸਰਕਾਰ ਵਿਰੁੱਧ ਬੋਲਣ 'ਤੇ ਪੂਰੀ ਤਰ੍ਹਾਂ ਪਾਬੰਦੀ ਨਹੀਂ ਲਾਉਂਦਾ। ਸਰਕਾਰ ਦੀ ਕਿਸੇ ਨੀਤੀ, ਕੰਮ, ਮੰਤਰੀ ਜਾਂ ਅਧਿਕਾਰੀ ਵਿਰੁੱਧ ਸਾਰਥਕ ਢੰਗ ਨਾਲ ਬੋਲਿਆਂ ਜਾ ਸਕਦਾ ਹੈ। ਸਰਕਾਰ ਜਾਂ ਸਰਕਾਰ ਵੱਲੋਂ ਸਥਾਪਿਤ ਸੰਸਥਾਵਾਂ ਵੱਲੋਂ ਆਪਣੇ ਉਦੇਸ਼ਾਂ ਦੀ ਪ੍ਰਾਪਤੀ ਲਈ ਬਣਾਏ ਜਾ ਰਹੇ ਕਾਨੂੰਨਾਂ, ਘੜੀਆਂ ਗਈਆਂ ਨੀਤੀਆਂ ਜਾਂ ਨੀਤੀਆਂ ਨੂੰ ਲਾਗੂ ਕਰਨ ਲਈ ਚੁੱਕੇ ਜਾ ਰਹੇ ਕਦਮਾਂ ਦੀ ਸਖਤ ਤੋਂ ਸਖਤ ਅਲੋਚਨਾ ਕੀਤੀ ਜਾ ਸਕਦੀ ਹੈ। ਕਾਨੂੰਨੀ ਪ੍ਰਕ੍ਰਿਆ ਰਾਹੀਂ ਸਰਕਾਰ ਨੂੰ ਬਦਲਣ ਦੇ ਉਦੇਸ਼ ਨਾਲ ਸਰਕਾਰ ਵਿਰੁੱਧ ਨਫ਼ਰਤ ਜਾਂ ਰਾਜਨੀਤਕ ਅਫਰਾ ਤਫ਼ਰੀ ਤੱਕ ਫੈਲਾਈ ਜਾ ਸਕਦੀ ਹੈ। ਕਿਸੇ ਮੰਤਰੀ ਜਾਂ ਅਧਿਕਾਰੀ 'ਤੇ ਭ੍ਰਿਸ਼ਟਾਚਾਰ ਜਾਂ ਚਰਿੱਤਰਹੀਣਤਾ ਵਰਗਾ ਦੋਸ਼ ਹੋਣ'ਤੇ ਉਸ ਕੋਲੋਂ ਅਸਤੀਫ਼ੇ ਜਾਂ ਉਸ ਨੂੰ ਬਰਖਾਸਤ ਕਰਨ ਦੀ ਮੰਗ ਮਨਾਉਣ ਲਈ ਹੜਤਾਲਾਂ ਕੀਤੀਆਂ ਅਤੇ ਧਰਨੇ ਦਿੱਤੇ ਜਾ ਸਕਦੇ ਹਨ। ਵੇਖੋ ਬ੍ਰਿਟਿਸ਼ ਅਦਾਲਤਾਂ ਨੇ ਇਸ ਕਾਨੂੰਨ ਦੀ ਵਿਆਖਿਆ ਕਿਵੇਂ ਕੀਤੀ ?

ਉਸ ਸਮੇਂ ਸਭ ਤੋਂ ਉੱਚੀ ਅਦਾਲਤ ਪ੍ਰਿਵੀ ਕਾਊਂਸਿਲ ਸੀ। ਇਸ ਅਦਾਲਤ ਵਿਚ 1897 ਵਿਚ ਪਹਿਲੀ ਵਾਰ ਇਸ ਜੁਰਮ ਬਾਰੇ ਸੁਣਵਾਈ ਹੋਈ। ਮੁਕੱਦਮਾ ਸੁਤੰਤਰਤਾ ਸੈਨਾਨੀ ਬਾਲ ਗੰਗਾਧਰ ਤਿਲਕ ਨੂੰ ਇਸ ਜੁਰਮ ਵਿਚ ਹੋਈ ਸਜ਼ਾ ਬਾਰੇ ਸੀ। ਬਿਟ੍ਰਿਸ਼ ਸਰਕਾਰ ਦੇ ਹਿਤਾਂ ਨੂੰ ਧਿਆਨ ਵਿਚ ਰੱਖਦੇ ਹੋਏ, ਇਸ ਕਾਨੂੰਨ ਦੀ ਵਿਆਖਿਆ ਕਰਦੇ ਹੋਏ, ਅਦਾਲਤ ਨੇ ਸਪੱਸ਼ਟ ਕੀਤਾ ਕਿ ਜੇ ਸ਼ਬਦ ਸਰਕਾਰ ਪ੍ਰਤੀ ਸਿਰਫ਼ ਨਫ਼ਰਤ ਫੈਲਾਉਂਦੇ ਜਾਂ ਫੈਲਾਉਣ ਦਾ ਸਿਰਫ਼ ਯਤਨ ਹੀ ਕਰਦੇ ਹੋਣ ਤਾਂ ਵੀ ਸ਼ਬਦਾਂ ਦਾ ਲੇਖਕ ਜਾਂ ਵਕਤਾ ਰਾਜ-ਧ੍ਰੋਹ ਦਾ ਜੁਰਮ ਕਰ ਰਿਹਾ ਹੋਵੇਗਾ। ਅਦਾਲਤ ਨੇ ਕਾਨੂੰਨ ਨੂੰ ਹੋਰ ਸਪੱਸ਼ਟ ਕਰਦੇ ਹੋਏ ਕਿਹਾ ਕਿ ਇਹ ਜ਼ਰੂਰੀ ਨਹੀਂ ਕਿ ਸ਼ਬਦਾਂ ਨਾਲ ਸਰਕਾਰ ਦਾ ਤਖਤਾ ਪਲਟ ਹੋਇਆ, ਬਗਾਵਤ ਜਾਂ ਹਿੰਸਾ ਭੜਕੀ ਜਾਂ ਭੜਕਾਉਣ ਦਾ ਯਤਨ ਹੋਇਆ ਹੋਵੇ। ਸਰਕਾਰ ਪ੍ਰਤੀ ਸਿਰਫ਼ ਨਫ਼ਰਤ ਫੈਲਾਉਣ ਲਈ ਵਰਤੇ ਸ਼ਬਦ ਹੀ ਇਸ ਜੁਰਮ ਦੀ ਸਜ਼ਾ ਕਰਾਉਣ ਲਈ ਕਾਫ਼ੀ ਹਨ। ਇਹ ਨਿਯਮ ਲਾਗੂ ਕਰਦੇ ਹੋਏ, ਇੱਕ ਲੇਖ ਦੇ ਲੇਖਕ ਬਾਲ ਗੰਗਾਧਰ ਤਿਲਕ ਦੀ ਸਜ਼ਾ ਨੂੰ ਬਹਾਲ ਰੱਖਿਆ ਗਿਆ। ਸਾਲ 1942 ਵਿਚ ਦੇਸ਼ ਦੀ ਇੱਕ ਹੋਰ ਉੱਚ ਅਦਾਲਤ, ਜਿਸ ਨੂੰ ਫੈਡਰਲ ਕੋਰਟ ਆਖਿਆ ਜਾਂਦਾ ਸੀ, ਵੱਲੋਂ ਇਸ ਕਾਨੂੰਨ ਦੀ ਐਨ.ਡੀ. ਮਜੂਮਦਾਰ ਦੇ ਕੇਸ ਵਿਚ ਵਿਆਖਿਆ ਕੀਤੀ ਗਈ। ਉਦਾਰਤਾ ਦਿਖਾਉਂਦੇ ਹੋਏ ਅਦਾਲਤ ਵੱਲੋਂ ਕਿਹਾ ਗਿਆ ਕਿ ਇਸ ਜੁਰਮ ਦੀ ਮੁੱਢਲੀ ਸ਼ਰਤ ਹਿੰਸਾ ਹੋਣਾ, ਰਾਜਨੀਤਕ ਅਵਿਵਸਥਾ ਫੈਲਣਾ, ਹਿੰਸਾ ਲਈ ਉਕਸਾਹਟ ਜਾਂ ਫਿਰ ਇਨ੍ਹਾਂ ਦੀ ਸੰਭਾਵਨਾ ਬਣਨਾ ਹੈ। ਜੇ ਦੋਸ਼ੀ ਵੱਲੋਂ ਵਰਤੇ ਗਏ ਸ਼ਬਦਾਂ ਨਾਲ ਇਹ ਸ਼ਰਤ ਪੂਰੀ ਨਹੀਂ ਹੁੰਦੀ ਤਾਂ ਦੋਸ਼ੀ ਉੱਪਰ ਇਹ ਜੁਰਮ ਨਹੀਂ ਲੱਗਦਾ। ਫੈਡਰਲ ਕੋਰਟ ਦਾ ਇਹ ਫੈਸਲਾ ਬਿਟ੍ਰਿਸ਼ ਸਰਕਾਰ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ। 1947 ਵਿਚ ਇੱਕ ਹੋਰ ਮੁਕੱਦਮੇ ਦਾ ਫੈਸਲਾ ਕਰਦੇ ਹੋਏ ਪ੍ਰਿਵੀ ਕਾਊਂਸਿਲ ਨੇ ਫੈਡਰਲ ਕੋਰਟ ਦੇ ਫੈਸਲੇ

ਨਾਲ ਅਸਹਿਮਤੀ ਪ੍ਰਗਟ ਕਰਦੇ ਹੋਏ ਜਾਂ ਸਮਝੋ ਇਸ ਨੂੰ ਰੱਦ ਕਰਦੇ ਹੋਏ ਫਿਰ ਕਿਹਾ ਕਿ ਸਰਕਾਰ ਪ੍ਰਤੀ ਨਫ਼ਰਤ ਲਈ ਉਕਸਾਉਣਾ ਹੀ ਇਸ ਜੁਰਮ ਵਿਚ ਸਜ਼ਾ ਕਰਨ ਲਈ ਕਾਫ਼ੀ ਹੈ। ਸ਼ਬਦਾਂ ਨਾਲ ਹਿੰਸਾ ਭੜਕਾਉਣਾ ਜ਼ਰੂਰੀ ਨਹੀਂ ਹੈ। ਹੁਣ ਗੱਲ ਕਰੀਏ ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਦੀ ਸਥਿਤੀ ਦੀ।

'ਅਜ਼ਾਦ' ਭਾਰਤ ਦੀਆਂ ਸਰਕਾਰਾਂ ਦੀ ਸੋਚ ਵੀ ਬਸਤੀਵਾਦੀ ਹੁਕਮਰਾਨਾਂ ਵਾਲੀ ਹੀ ਰਹੀ ਹੈ। ਅਫ਼ਸੋਸ ਦੀ ਗੱਲ ਇਹ ਹੈ ਕਿ ਅਜ਼ਾਦੀ ਦੇ 74 ਸਾਲ ਦੇ ਲੰਬੇ ਸਮੇਂ ਦੌਰਾਨ ਇਸ ਕਾਨੂੰਨ ਦਾ ਇੱਕ ਅੱਖਰ ਵੀ ਨਹੀਂ ਬਦਲਿਆ ਗਿਆ। ਸਮੇਂ ਸਮੇਂ ਦੀਆਂ ਸਰਕਾਰਾਂ ਨੇ ਆਪਣੇ ਵਿਰੁੱਧ ਹੁੰਦੀਆਂ ਨੁਕਤਾਚੀਨੀਆਂ ਅਤੇ ਉੱਠਦੀਆ ਵਿਦਰੋਹੀ ਸੁਰਾਂ ਨੂੰ ਦਬਾਉਣ ਲਈ ਇਸ ਕਾਨੂੰਨ ਦੀ ਖੁੱਲ੍ਹ ਕੇ ਵਰਤੋਂ ਕੀਤੀ ਹੈ। ਪਿੱਛਲੇ ਕੁੱਝ ਸਾਲਾਂ ਤੋਂ ਇਸ ਜੁਰਮ ਦੀ ਵਰਤੋਂ ਜੂਏ ਅਤੇ ਸ਼ਰਾਬ ਵਰਗੇ ਜੁਰਮਾਂ ਵਿਚ ਦਰਜ ਹੁੰਦੇ ਮੁਕੱਦਮਿਆਂ ਵਾਂਗ ਕੀਤੀ ਜਾ ਰਹੀ ਹੈ। ਵਰਤਮਾਨ ਸਥਿਤੀ ਨੂੰ ਸਮਝਣ ਲਈ ਤਿੰਨ ਮੁਕੱਦਮਿਆ ਦੀਆਂ ਉਦਾਹਰਣਾਂ ਕਾਫੀ ਹਨ।

(1) ਸਤੰਬਰ 2001 ਵਿੱਚ ਕਾਰਟੂਨਿਸਟ ਅਸੀਮ ਤ੍ਰਿਵੇਦੀ ਨੂੰ ਇਸ ਜੁਰਮ ਵਿਚ ਗ੍ਰਿਫ਼ਤਾਰ ਕੀਤਾ ਗਿਆ। ਉਸ ਉੱਤੇ ਦੋਸ਼ ਸੀ ਕਿ ਉਸ ਨੇ ਆਪਣੇ ਕਾਰਟੂਨਾਂ ਵਿਚ ਭਾਰਤੀ ਸੰਵਿਧਾਨ ਅਤੇ ਰਾਸ਼ਟਰੀ ਚਿੰਨ੍ਹ ਦਾ ਮਜਾਕ ਉਡਾਇਆ ਹੈ। (2) ਮਾਰਚ 2014 ਵਿਚ ਉੱਤਰ ਪ੍ਰਦੇਸ਼ ਵਿੱਚ ਭਾਰਤ ਅਤੇ ਪਾਕਿਸਤਾਨ ਵਿਚਕਾਰ ਖੇਡੇ ਜਾ ਰਹੇ ਕ੍ਰਿਕਟ ਮੈਚ ਦੌਰਾਨ ਸਟੇਡੀਅਮ ਵਿਚ ਹਾਜਰ 60 ਕਸ਼ਮੀਰੀ ਵਿਦਿਆਰਥੀ ਹਾਜਰ ਸਨ। ਉਹਨਾਂ 'ਤੇ ਦੋਸ਼ ਸੀ ਕਿ ਉਨ੍ਹਾਂ ਨੇ ਪਾਕਿਸਤਾਨੀ ਟੀਮ ਦਾ ਸਮਰਥਨ ਕਰਨ ਲਈ ਤਾੜੀਆਂ ਵਜਾਈਆਂ। (3) ਅਗਸਤ 2014 ਵਿਚ ਕੇਰਲ ਵਿਚ 7 ਨੌਜਵਾਨਾਂ, ਜਿਨ੍ਹਾਂ ਵਿਚ ਵਿਦਿਆਰਥੀ ਵੀ ਸ਼ਾਮਲ ਸਨ, 'ਤੇ ਦੋਸ਼ ਸੀ ਕਿ ਉਹਨਾਂ ਵੱਲੋਂ ਇੱਕ ਸਿਨੇਮਾ ਘਰ ਵਿਚ ਗਾਏ ਜਾ ਰਹੇ ਰਾਸ਼ਟਰੀ ਗੀਤ ਸਮੇਂ ਖੜੇ ਹੋਣ ਤੋਂ ਨਾਂਹ ਕੀਤੀ ਗਈ। ਇੰਨ੍ਹਾਂ ਦੋਸ਼ਾਂ ਅਧੀਨ ਇਹਨਾਂ ਵਿਅਕਤੀਆਂ 'ਤੇ ਇਸ ਜੁਰਮ ਅਧੀਨ ਮੁਕੱਦਮੇ ਦਰਜ ਕੀਤੇ ਗਏ। ਇਹ ਵੱਖਰੀ ਗੱਲ ਹੈ ਕਿ ਬਾਅਦ ਵਿਚ ਲੋਕ ਦਬਾਅ ਕਾਰਨ ਇਹ ਜੁਰਮ ਹਟਾ ਲਏ ਗਏ।

ਨੈਸ਼ਨਲ ਕਰਾਈਮ ਰਿਕਾਰਡ ਬਿਊਰੋ, ਜੋ ਕਿ ਭਾਰਤ ਸਰਕਾਰ ਦਾ ਅਦਾਰਾ ਹੈ, ਦੇ ਰਿਕਾਰਡ ਅਨੁਸਾਰ ਇਕੱਲੇ 2014 ਸਾਲ ਵਿਚ ਇਸ ਜੁਰਮ ਅਧੀਨ 47 ਮੁਕੱਦਮੇ ਦਰਜ ਹੋਏ। 48 ਲੋਕ ਗ੍ਰਿਫ਼ਤਾਰ ਹੋਏ। ਇਹ ਵੱਖਰੀ ਗੱਲ ਹੈ ਕਿ ਸਜ਼ਾ ਸਿਰਫ਼ ਇੱਕ ਮੁਕੱਦਮੇ ਵਿਚ ਹੋਈ।

ਇਸ ਕਾਨੂੰਨ ਦੀ ਦੁਰਵਰਤੋਂ ਦਾ ਵੱਡਾ ਕਾਰਨ ਸਰਕਾਰ ਵਿਰੁੱਧ ਬੋਲਣ ਵਾਲਿਆਂ ਵਿਚ ਡਰ ਪੈਦਾ ਕਰਨਾ ਹੈ। ਇਸ ਜੁਰਮ ਵਿਚ ਫਸੇ ਵਿਅਕਤੀਆਂ ਦੇ ਜਿਆਦਾ ਭੈਭੀਤ ਹੋਣ ਦੇ ਅਨੇਕਾਂ ਕਾਰਨ ਹਨ। ਪਹਿਲਾਂ ਤਾਂ ਆਮ ਜੁਰਮਾਂ ਦੇ ਮੁਕਾਬਲੇ ਇਸ ਜੁਰਮ ਦੇ ਦੋਸ਼ੀਆਂ ਦੀ ਜਲਦੀ-ਜਲਦੀ ਜ਼ਮਾਨਤ ਨਹੀਂ ਹੁੰਦੀ। ਲੰਬਾ ਸਮਾਂ ਜੇਲ੍ਹਾਂ ਵਿਚ ਸੜਨਾ ਪੈਂਦਾ ਹੈ। ਪੁਲਿਸ ਜਾਂ ਅਦਾਲਤ ਦੋਸ਼ੀਆਂ ਦੇ ਪਾਸਪੋਰਟ ਜਮ੍ਹਾ ਕਰਵਾ ਲੈਂਦੀ ਹੈ। ਵਿਦੇਸ਼ ਜਾਣ ਦੀ ਇਜਾਜਤ ਨਹੀਂ ਮਿਲਦੀ। ਅਦਾਲਤੀ ਕਾਰਵਾਈ ਦਹਾਕਿਆਂ ਤੱਕ ਚੱਲਦੀ ਹੈ। ਸਮਾਂ ਅਤੇ ਪੈਸਾ ਬਰਬਾਦ ਹੁੰਦੇ ਹਨ। ਖੱਜਲ-ਖੁਆਰੀ ਤੋਂ ਡਰਦੇ ਆਮ ਲੋਕ ਆਪਣੀਆਂ ਸਿਆਸੀ ਸਰਗਰਮੀਆਂ ਬੰਦ ਕਰਕੇ ਘਰ ਬੈਠਣ ਲਈ ਮਜਬੂਰ ਹੋ ਜਾਂਦੇ ਹਨ। ਸਰਕਾਰ ਚਲਾ ਰਹੇ ਲੋਕਾਂ ਨੂੰ ਲੁੱਟ-ਖਸੁੱਟ ਕਰਨ ਦੀ ਖੁੱਲ੍ਹ ਮਿਲ ਜਾਂਦੀ ਹੈ। ਇਹੋ ਉਹੋ ਚਾਹੁੰਦੇ ਹਨ।

ਆਰਟੀਕਲ 19 ਰਾਹੀਂ ਭਾਰਤ ਦਾ ਸੰਵਿਧਾਨ ਆਪਣੇ ਹਰ ਨਾਗਰਿਕ ਨੂੰ 'ਬੋਲਣ ਅਤੇ ਆਪਣੇ ਵਿਚਾਰ ਪ੍ਰਗਟ ਕਰਨ' ਦਾ ਮੁੱਢਲਾ ਅਧਿਕਾਰ ਦਿੰਦਾ ਹੈ। ਦੂਜੇ ਪਾਸੇ ਡੇਢ ਸਦੀ ਪਹਿਲਾਂ ਬਸਤੀਵਾਦੀ ਸਰਕਾਰ ਵੱਲੋਂ ਬਣਾਇਆ ਇਹ ਕਾਨੂੰਨ ਲੋਕਾਂ ਤੋਂ ਸਰਕਾਰ ਵਿਰੁੱਧ ਬੋਲਣ ਦਾ ਅਧਿਕਾਰ ਖੋਹਦਾ ਹੈ। ਕੀ ਰਾਜ-ਧ੍ਰੋਹ ਦਾ ਕਾਨੂੰਨ ਬੋਲਣ ਅਤੇ ਆਪਣੇ ਵਿਚਾਰ ਪ੍ਰਗਟ ਕਰਨ ਦੇ ਮੁੱਢਲੇ ਅਧਿਕਾਰ ਦੀ ਉਲੰਘਣਾ ਹੈ? ਕੀ ਇਸ ਜੁਰਮ ਨੂੰ ਭਾਰਤੀ ਦੰਡਾਵਲੀ ਵਿੱਚੋਂ ਹਟਾ ਦੇਣਾ ਚਾਹੀਦਾ ਹੈ? ਭਾਰਤ ਦੀ ਸੁਪਰੀਮ ਕੋਰਟ ਵੱਲੋਂ ਇਹ ਸੰਵਿਧਾਨਕ ਪ੍ਰਸ਼ਨ ਕੇਦਾਰ ਨਾਥ (ਕੇਦਾਰ ਨਾਥ ਸਿੰਘ ਬਨਾਮ ਬਿਹਾਰ ਸਰਕਾਰ, ਸੁਪਰੀਮ ਕੋਰਟ, ਫੈਸਲਾ ਮਿਤੀ:20.01.1962) ਵਾਲੇ ਕੇਸ ਵਿਚ ਗਹਿਰਾਈ ਨਾਲ ਵਿਚਾਰੇ ਗਏ। ਸੁਪਰੀਮ ਕੋਰਟ ਵੱਲੋਂ ਫੈਸਲਾ ਦਿੱਤਾ ਗਿਆ ਕਿ ਇਹ ਕਾਨੂੰਨ ਪੂਰੀ ਤਰ੍ਹਾਂ ਗੈਰ-ਸੰਵਿਧਾਨਕ ਨਹੀਂ ਹੈ। ਸਰਕਾਰ ਦੀ ਅਲੋਚਨਾ ਇੰਨੇ ਸਖ਼ਤ ਸ਼ਬਦਾਂ ਵਿਚ ਹੋ ਸਕਦੀ ਹੈ ਜਿਸ ਨਾਲ ਸਰਕਾਰ ਪ੍ਰਤੀ ਨਫ਼ਰਤ ਅਤੇ ਉਸ ਨੂੰ ਬਦਲਣ ਲਈ ਲੋਕ ਰਾਏ ਬਣ ਸਕੇ। ਪਰ ਇਹ ਬਦਲਾਅ ਹਿੰਸਾ ਦੀ ਥਾਂ ਕਾਨੂੰਨੀ ਪ੍ਰਕ੍ਰਿਆ (ਚੋਣਾਂ ਆਦਿ) ਰਾਹੀਂ ਹੋਣਾ ਚਾਹੀਦਾ ਹੈ।

26.05.1953 ਨੂੰ ਬਿਹਾਰ ਦੇ ਪਿੰਡ ਬਰੋਨੀ ਵਿਚ ਫਾਰਵਰਡ ਕਮਿਊਨਿਸਟ ਪਾਰਟੀ ਦੇ ਨੇਤਾ ਕੇਦਾਰ ਨਾਥ ਸਿੰਘ ਵੱਲੋਂ ਆਪਣੇ ਸਮਰਥਕਾਂ ਦੇ ਇਕੱਠ ਵਿਚ ਇੱਕ ਭਾਸ਼ਣ ਦਿੱਤਾ ਗਿਆ। ਉਸ ਵੱਲੋਂ ਕਿਹਾ ਗਿਆ ਕਿ ਕਾਂਗਰਸ ਸਰਕਾਰ ਵੀ ਅੰਗਰੇਜ਼ ਸਰਕਾਰ ਵਰਗੀ ਹੀ ਹੈ। ਸਿਰਫ਼ ਇਹਨਾਂ ਦੀਆਂ ਚਮੜੀਆਂ ਦੇ ਰੰਗ ਹੀ ਬਦਲੇ ਹਨ। ਸਰਕਾਰ ਰਿਸ਼ਵਤਖੋਰੀ, ਕਾਲਾਬਜਾਰੀ ਅਤੇ ਭ੍ਰਿਸ਼ਟਾਚਾਰ ਵਿਚ ਗ੍ਰਸਤ ਹੈ। ਕਾਂਗਰਸ ਸਰਕਾਰ ਵੱਲੋਂ ਮਜ਼ਦੂਰਾਂ ਅਤੇ ਕਿਸਾਨਾਂ ਦਾ ਖੂਨ ਚੂਸਿਆ ਜਾ

ਰਿਹਾ ਹੈ। ਕਾਂਗਰਸੀ ਗੁੰਡੇ ਹਨ। ਉਨ੍ਹਾਂ ਦੀ ਸਰਕਾਰ ਲੁਟੇਰੀ ਹੈ। ਸਾਡੀ ਪਾਰਟੀ ਦਾ ਵੋਟਾਂ ਵਿਚ ਵਿਸ਼ਵਾਸ਼ ਨਹੀਂ ਹੈ। ਅਸੀਂ ਇਨਕਲਾਬ ਵਿਚ ਵਿਸ਼ਵਾਸ਼ ਰੱਖਦੇ ਹਾਂ। ਇਨਕਲਾਬ ਦੀਆਂ ਲਾਟਾਂ ਵਿੱਚ ਪੂੰਜੀਪਤੀ, ਜਾਗੀਰਦਾਰ ਅਤੇ ਕਾਂਗਰਸੀ ਗੁੰਡੇ ਸਵਾਹ ਹੋ ਜਾਣਗੇ। ਉਨ੍ਹਾਂ ਦੀ ਸਵਾਹ 'ਤੇ ਅਸੀਂ ਗਰੀਬ ਅਤੇ ਲਤਾੜੇ ਲੋਕਾਂ ਦੀ ਨਵੀਂ ਸਰਕਾਰ ਬਣਾਵਾਂਗੇ। (ਹੇਠਲੀ ਅਦਾਲਤ ਵੱਲੋਂ ਦੋਸ਼ੀ ਨੂੰ ਇਕ ਸਾਲ ਦੀ ਕੈਦ ਦੀ ਸਜ਼ਾ ਕੀਤੀ ਗਈ ਜੋ ਹਾਈ ਕੋਰਟ ਵੱਲੋਂ ਬਹਾਲ ਰੱਖੀ ਗਈ।) ਅਪੀਲ ਸੁਪਰੀਮ ਕੋਰਟ ਗਈ। ਸੁਪਰੀਮ ਕੋਰਟ ਵੱਲੋਂ ਕੇਦਾਰ ਨਾਥ ਸਿੰਘ ਦੀ ਅਪੀਲ ਖਾਰਜ ਕਰ ਦਿੱਤੀ ਗਈ ਕਿ ਦੋਸ਼ੀ ਵੱਲੋਂ ਸਰਕਾਰ ਦਾ ਤਖਤਾ ਪਲਟਣ ਲਈ ਇਨਕਲਾਬ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਸ਼ਬਦ ਇਨਕਲਾਬ ਵਿਚ ਹੀ ਹਿੰਸਾ ਰਾਹੀਂ ਸਰਕਾਰ ਦਾ ਤਖਤਾ ਪਲਟਣ ਦੇ ਅਰਥ ਛੁਪੇ ਹੋਏ ਹਨ।

ਬਾਅਦ ਦੇ ਫੈਸਲਿਆਂ ਵਿਚ ਸੁਪਰੀਮ ਕੋਰਟ ਵੱਲੋਂ ਸਪੱਸ਼ਟ ਕੀਤਾ ਗਿਆ ਕਿ ਸਿਰਫ਼ ਸ਼ਬਦਾਂ ਦੇ ਆਧਾਰ 'ਤੇ ਭਾਵੇਂ ਉਹ ਕਿੰਨੇ ਵੀ ਭੜਕਾਊ ਕਿਉਂ ਨਾ ਹੋਣ ਇਸ ਜੁਰਮ ਅਧੀਨ ਸਜ਼ਾ ਨਹੀਂ ਹੋ ਸਕਦੀ। ਜਿੰਨਾ ਚਿਰ ਸ਼ਬਦਾਂ ਦੀ ਵਰਤੋਂ ਨਾਲ ਯਕੀਨੀ ਤੌਰ 'ਤੇ ਹਿੰਸਾ, ਰਾਜਨੀਤਕ ਅਵਿਵਸਥਾ, ਦੇਸ਼ ਦੀ ਪ੍ਰਭੂਸੱਤਾ, ਅਖੰਡਤਾ ਅਤੇ ਸੁਰੱਖਿਆ ਨੂੰ ਖਤਰਾ ਖੜ੍ਹਾ ਨਹੀਂ ਹੁੰਦਾ ਉਨਾ ਚਿਰ ਇਹ ਜੁਰਮ ਨਹੀਂ ਬਣਦਾ। ਉਦਾਹਰਣ ਲਈ ਬਲਵੰਤ ਸਿੰਘ (ਬਲਵੰਤ ਸਿੰਘ ਬਨਾਮ ਪੰਜਾਬ ਸਰਕਾਰ, ਸੁਪਰੀਮ ਕੋਰਟ, ਫੈਸਲੇ ਦੀ ਮਿਤੀ:01-03-1995) ਵਾਲੇ ਕੇਸ ਵਿਚ ਸੁਪਰੀਮ ਕੋਰਟ ਵੱਲੋਂ ਕੀਤੀ ਵਿਆਖਿਆ ਦੇਖੀ ਜਾ ਸਕਦੀ ਹੈ। ਇਸ ਕੇਸ ਵਿਚ ਬਲਵੰਤ ਸਿੰਘ ਅਤੇ ਭੁਪਿੰਦਰ ਸਿੰਘ ਵੱਲੋਂ 31 ਅਕਤੂਬਰ 1984 ਨੂੰ, ਜਿਸ ਦਿਨ ਪ੍ਰਧਾਨ ਮੰਤਰੀ ਇੰਦਰਾ ਗਾਧੀ ਦਾ ਕਤਲ ਹੋਇਆ ਸੀ, ਆਪਣੇ ਦਫ਼ਤਰਾਂ ਵਿੱਚੋਂ ਵਾਪਸ ਆਉਂਦੇ ਹੋਏ ਇੱਕ ਸਿਨੇਮੇ ਸਾਹਮਣੇ ਜੁੜੀ ਭੀੜ ਸਾਹਮਣੇ ਭੜਕਾਊ ਫਿਰਕੂ ਨਾਹਰੇ ਲਾਏ ਗਏ। ਸੁਪਰੀਮ ਕੋਰਟ ਵੱਲੋਂ ਕਿਹਾ ਗਿਆ ਕਿ-ਕਿਉਂਕਿ ਦੋਸ਼ੀਆਂ ਨੇ ਸਿਰਫ਼ ਨਾਹਰੇਬਾਜੀ ਹੀ ਕੀਤੀ ਸੀ ਅਤੇ ਕਿਉਂਕਿ ਨਾਹਰੇਬਾਜੀ ਨਾਲ ਕੋਈ ਹਿੰਸਾ ਨਹੀਂ ਭੜਕੀ, ਇਸ ਲਈ ਸਿਰਫ਼ ਇਨ੍ਹਾਂ ਸ਼ਬਦਾਂ ਦੀ ਵਰਤੋਂ ਕਾਰਣ ਦੋਸ਼ੀਆਂ 'ਤੇ ਇਹ ਜੁਰਮ ਨਹੀਂ ਬਣਦਾ। ਸੁਪਰੀਮ ਕੋਰਟ ਵੱਲੋਂ ਕੀਤੀ ਇਸ ਕਾਨੂੰਨ ਦੀ ਇਸੇ ਵਿਆਖਿਆ ਕਾਰਨ ਇਸ ਜੁਰਮ ਦੇ ਦੋਸ਼ ਵਿਚ ਫੜੇ ਬਹੁਤੇ ਵਿਅਕਤੀ ਬਰੀ ਹੁੰਦੇ ਹਨ।

ਕਦੇ ਕਦੇ ਹਾਈ ਕੋਰਟਾਂ ਵੱਲੋਂ ਪ੍ਰੀਵੀ ਕੌਂਸਲ ਵੱਲੋਂ ਕੀਤੀ ਇਸ ਕਾਨੂੰਨ ਦੀ ਵਿਆਖਿਆ ਨੂੰ ਆਧਾਰ ਬਣਾ ਕੇ ਵੀ ਫੈਸਲੇ ਕੀਤੀ ਜਾਂਦੇ ਹਨ। ਪਰ ਅਜਿਹਾ ਮੁਕੱਦਮੇ ਦੀਆਂ ਮੁੱਢਲੀਆਂ ਸੁਣਵਾਈਆਂ ਸਮੇਂ ਹੀ ਹੁੰਦਾ ਹੈ। ਜਿਵੇਂ ਕਿ ਐਫ.ਆਈ.ਆਰ. ਖਾਰਜ ਕਰਾਉਣ ਸਮੇਂ। ਜਾਂ ਫੇਰ ਜਮਾਨਤ ਦੀ ਅਰਜੀ ਦੀ ਸੁਣਵਾਈ ਸਮੇਂ ਵੀ ਅਜਿਹੀ ਵਿਆਖਿਆ ਕੀਤੀ ਜਾਂਦੀ ਹੈ ਜਿਵੇਂ ਕਨਈਆ ਕੁਮਾਰ (ਕਨਈਆ ਕੁਮਾਰ ਬਨਾਮ ਦਿੱਲੀ ਐਨ.ਸੀ.ਟੀ., ਦਿੱਲੀ ਹਾਈ ਕੋਰਟ, ਫੈਸਲੇ ਦੀ ਮਿਤੀ: 02-03-2016) ਦੇ ਮੁਕੱਦਮੇ ਵਿਚ ਹੋਇਆ। ਕਨਈਆ ਕੁਮਾਰ ਉੱਪਰ ਦੋਸ਼ ਸੀ ਕਿ ਅਫਜ਼ਲ ਗੁਰੂ ਦੀ ਪਹਿਲੀ ਬਰਸੀ 'ਤੇ ਜੇ.ਐਨ.ਯੂ. ਵਿੱਚ ਉਸ ਨੇ ਅਤੇ ਹੋਰ ਵਿਦਿਆਰਥੀਆਂ ਨੇ ਅਫਜ਼ਲ ਗੁਰੂ ਦੇ ਹੱਕ ਵਿਚ ਨਾਅਰੇ ਲਾਏ। ਕਨਈਆ ਕੁਮਾਰ ਵੱਲੋਂ ਜਮਾਨਤ ਦੀ ਅਰਜ਼ੀ ਮੰਨਜ਼ੂਰ ਕਰਾਉਣ ਲਈ ਦਲੀਲਾਂ ਵਿੱਚੋਂ ਇੱਕ ਦਲੀਲ ਇਹ ਸੀ ਕਿ ਉਸ ਨੂੰ "ਬੋਲਣ ਅਤੇ ਆਪਣੇ ਵਿਚਾਰ ਪ੍ਰਗਟ" ਕਰਨ ਦਾ ਸੰਵਿਧਾਨਕ ਹੱਕ ਹੈ। ਉਸ ਨੇ ਆਪਣੇ ਸੰਵਿਧਾਨਕ ਹੱਕ ਦੀ ਵਰਤੋਂ ਕੀਤੀ ਹੈ। ਦਿੱਲੀ ਹਾਈ ਕੋਰਟ ਵੱਲੋਂ ਇਸ ਤਰਕ ਨਾਲ ਅਸਹਿਮਤੀ ਪ੍ਰਗਟਾਉਂਦੇ ਹੋਏ ਇਹ ਫੈਸਲਾ ਦਿੱਤਾ ਗਿਆ ਕਿ ਅਜਿਹੇ ਨਾਅਰਿਆਂ ਨਾਲ ਫੌਜ ਦੇ ਜਵਾਨਾਂ ਅਤੇ ਅੱਤਵਾਦ ਵਿਰੁੱਧ ਲੜਦੇ ਸ਼ਹੀਦ ਜਵਾਨਾਂ ਦੇ ਪਰਿਵਾਰਾਂ ਦੇ ਹੌਂਸਲੇ ਪਸਤ ਹੁੰਦੇ ਹਨ। ਨਾਅਰਿਆਂ ਰਾਹੀਂ ਅਜਿਹੇ ਵਿਚਾਰਾਂ ਦਾ ਪ੍ਰਗਟਾਵਾ ਸੰਵਿਧਾਨ ਵੱਲੋਂ ਦਿੱਤੇ "ਬੋਲਣ ਅਤੇ ਆਪਣੇ ਵਿਚਾਰ ਪ੍ਰਗਟ" ਦੇ ਅਧਿਕਾਰ ਖੇਤਰ ਤੋਂ ਬਾਹਰ ਹੈ। ਉਂਝ ਬੁੱਧੀਜੀਵੀ ਅਤੇ ਵਿਦਿਆਰਥੀ ਹੋਣ ਕਾਰਨ ਕਨਈਆ ਕੁਮਾਰ ਨੂੰ ਆਰਜੀ ਜਮਾਨਤ ਦੇ ਦਿੱਤੀ ਗਈ ਸੀ।

ਧੜਾਧੜ ਮੁਕੱਦਮੇ ਦਰਜ ਕਰਨ ਵਾਲੀਆਂ ਸਰਕਾਰਾਂ ਅਤੇ ਪੁਲਿਸ ਅਫ਼ਸਰਾਂ ਨੂੰ ਸੁਪਰੀਮ ਕੋਰਟ ਦੇ ਇਨ੍ਹਾਂ ਫੈਸਲਿਆਂ ਬਾਰੇ ਚੰਗੀ ਤਰ੍ਹਾਂ ਪਤਾ ਹੈ। ਇਸ ਧੱਕੜਸ਼ਾਹੀ ਦਾ ਇੱਕ ਕਾਰਨ ਸਾਡੇ ਕਾਨੂੰਨ ਦਾ ਨੁਕਸਦਾਰ ਹੋਣਾ ਹੈ। ਇਹ ਇਸ ਲਈ ਨੁਕਸਦਾਰ ਹੈ ਕਿਉਂਕਿ ਇਹ ਬ੍ਰਿਟਿਸ਼ ਸਰਕਾਰ ਦਾ ਬਣਾਇਆ ਹੋਇਆ ਹੈ। ਅਸੀਂ ਉਸੇ ਤਰ੍ਹਾਂ ਇਸ ਨੂੰ ਅਪਣਾ ਲਿਆ ਹੈ। ਮੁਕੱਦਮੇ ਵਿਚ ਬਰੀ ਹੋਣ ਬਾਅਦ ਨਜਾਇਜ਼ ਹਿਰਾਸਤ ਵਿਚ ਰਹੇ ਜਾਂ ਜੇਲ੍ਹ ਕੱਟ ਕੇ ਆਏ ਵਿਅਕਤੀ ਨੂੰ ਮੁਆਵਜ਼ਾ ਦੇਣ ਦੀ ਕਾਨੂੰਨ ਵਿਚ ਕੋਈ ਵਿਵਸਥਾ ਨਹੀਂ ਹੈ। ਗਲਤ ਮੁਕੱਦਮੇ ਬਣਾਉਣ ਵਾਲੇ ਅਧਿਕਾਰੀਆਂ ਵਿਰੁੱਧ ਵਿਭਾਗੀ ਕਾਰਵਾਈ ਤੱਕ ਨਹੀਂ ਹੁੰਦੀ। ਅਜਿਹੇ ਕਾਰਨਾਂ ਕਰਕੇ ਕਾਨੂੰਨ ਲਾਗੂ ਕਰਨ ਵਾਲੀਆਂ ਸੰਸਥਾਵਾਂ ਖੁਦ ਹੀ ਕਾਨੂੰਨ ਦੀ ਧੱਜੀਆਂ ਉਡਾਉਣ ਲਈ ਉਤਸ਼ਾਹਿਤ ਹੁੰਦੀਆਂ ਹਨ।

ਸਮੇਂ ਦੀ ਲੋੜ ਇਸ ਕਾਨੂੰਨ ਨੂੰ ਹੀ ਨਹੀਂ ਸਮੁੱਚੇ ਫੌਜਦਾਰੀ ਨਿਆਂ-ਪ੍ਰਬੰਧ ਨੂੰ ਨਵੇਂ ਸਿਰਿਓ ਵਿਵਸਥਿਤ ਕਰਨ ਦੀ ਹੈ।

**098556-31777**

# ਪਗੜੀ ਸੰਭਾਲ ਜੱਟਾ

ਇਤਫ਼ਾਕ ਦੀ ਗੱਲ ਹੈ ਕਿ ਪੰਜਾਬ ਵਿੱਚ ਸ਼ਹੀਦ ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਹੁਰਾਂ ਦੀ ਅਗਵਾਈ ਹੇਠ 1907 ਵਿੱਚ "ਪਗੜੀ ਸੰਭਾਲ ਜੱਟਾ" ਅੰਦੋਲਨ ਵੀ ਅੰਗਰੇਜ਼ ਹਕੂਮਤ ਦੇ ਤਿੰਨ ਕਾਲੇ ਕਾਨੂੰਨਾਂ ਖ਼ਿਲਾਫ਼ ਹੀ ਲੜਿਆ ਗਿਆ ਸੀ।

ਸੰਨ 1907 ਵਿੱਚ ਅੰਗਰੇਜ ਹਕੂਮਤ ਨੇ ਵਾਹੀ ਹੇਠਲੀ ਭੋਇੰ ਬਾਰੇ ਇਹ ਬਿੱਲ ਪਾਸ ਕੀਤੇ:-

ਸਰਕਾਰੀ ਭੋਇੰ ਦੀਆਂ ਆਬਾਦਕਾਰੀਅਤ (ਪੰਜਾਬ) ਦਾ ਬਿੱਲ 1907

ਪੰਜਾਬ ਇੰਤਕਾਲੇ ਅਰਾਜੀ (ਵਾਹੀ ਹੇਠਲੀ ਜਮੀਨ) ਐਕਟ ਬਿੱਲ ਮੁਜਰੀਆ 1907

ਬਾਰੀ ਦੁਆਬ ਨਹਿਰ ਦੀਆਂ ਜਮੀਨਾਂ ਦੇ ਪਾਣੀ ਟੈਕਸ ਵਿੱਚ ਵਾਧਾ ਬਿੱਲ 1907

ਉਦੋਂ ਵੀ ਅੰਗਰੇਜ਼ ਸਰਕਾਰ ਨੇ ਕਿਹਾ ਸੀ ਕਿ ਇਸ ਅੰਦੋਲਨ ਨੂੰ ਬੰਗਾਲ ਵਿੱਚ ਆਜ਼ਾਦੀ ਦੀ ਲਹਿਰ ਗੁੰਮਰਾਹ ਕਰ ਰਹੀ ਹੈ। ਇਹਨਾਂ ਬਿੱਲਾਂ ਦੇ ਵਿਰੋਧ ਵਿੱਚ ਫਰਵਰੀ 1907 ਵਿੱਚ ਅੰਦੋਲਨ ਸ਼ੁਰੂ ਹੋਇਆ। ਇੱਕ ਤਿਆਰੀ ਜਲਸੇ ਵਿੱਚ ਨੌਜੁਆਨ ਸ਼ਾਇਰ ਕਾਰਕੁੰਨ ਲਾਲਾ ਬਾਂਕੇ ਦਿਆਲ ਨੇ ਇੱਕ ਗੀਤ ਗਾਇਆ

ਪਗੜੀ ਸੰਭਾਲ ਜੱਟਾ,<br>
ਪਗੜੀ ਸੰਭਾਲ ਓ

ਬੱਸ ਇਹ ਗੀਤ ਕਿਸਾਨਾਂ ਦੇ ਮਨਾਂ ਦੇ ਧੁਰ ਅੰਦਰ ਤੱਕ ਉਤਰ ਗਿਆ ਅਤੇ ਉਸ ਅੰਦੋਲਨ ਦਾ ਨਾਂ ਹੀ "ਪਗੜੀ ਸੰਭਾਲ ਜੱਟਾ ਲਹਿਰ" ਪੈ ਗਿਆ। ਸੈਂਕੜੇ ਕੁਰਬਾਨੀਆਂ ਤੋਂ ਬਾਅਦ ਨਵੰਬਰ 1907 ਵਿੱਚ ਸਰਕਾਰ ਨੂੰ ਇਹ ਤਿੰਨ ਕਾਲੇ ਕਾਨੂੰਨ ਵਾਪਸ ਲੈਣੇ ਪਏ ਸਨ।

ਸੂਫੀ ਅੰਬਾ ਪ੍ਰਸਾਦ, ਲਾਜਪਤ ਰਾਏ, ਬਾਂਕੇ ਦਿਆਲ ਅਤੇ ਸੱਯਦ ਆਗਾ ਹੈਦਰ ਇਸ ਲਹਿਰ ਦੇ ਵੱਡੇ ਲੀਡਰਾਂ ਵਿੱਚੋਂ ਸਨ।

113 ਵਰ੍ਹੇ ਬਾਅਦ ਇਹ ਦੇਸ਼ ਫਿਰ ਤਿੰਨ ਕਾਲੇ ਕਾਨੂੰਨਾਂ ਦੇ ਖ਼ਿਲਾਫ਼ ਦੀਵਾਰ ਬਣ ਕੇ ਖੜ੍ਹਾ ਹੈ। ਸਾਹਮਣੇ ਗੋਰੇ ਅੰਗਰੇਜ਼ ਨਹੀਂ ਭੂਰੇ 'ਸਾਹਿਬ' ਹਨ। ਜਿੰਨਾ ਦਾ ਖਾਸਾ ਅੰਗਰੇਜ਼ ਹਾਕਮਾਂ ਵਾਲਾ ਹੀ ਹੈ। ਪੈਂਤੜੇ ਵੀ ਉਹੀ ਹਨ। ਅੰਗਰੇਜ਼ ਵੀ ਆਖਦੇ ਸਨ ਕਿ ਉਹਨਾਂ ਬਿੱਲਾਂ ਦਾ ਕਿਸਾਨਾਂ ਨੂੰ ਵੱਡਾ ਫਾਇਦਾ ਹੋਵੇਗਾ। ਕਾਨੂੰਨ ਉਦੋਂ ਵਾਂਗ ਹੀ ਕਿਸਾਨੀ ਨੂੰ ਤਬਾਹ ਕਰਨ ਵਾਲੇ ਹਨ। ਲੜਾਈ ਉਦੋਂ ਵੀ ਪੰਜਾਬੀਆਂ ਨੇ ਆਰੰਭ ਕੀਤੀ ਸੀ। ਸਰਕਾਰ ਨੇ ਵੀ ਤਸ਼ੱਦਦ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ ਸੀ।

ਇਤਿਹਾਸ ਆਪਣੇ ਆਪ ਨੂੰ ਦੁਹਰਾ ਰਿਹਾ ਹੈ। ਉਦੋਂ ਵੀ ਜਿੱਤ ਕਿਸਾਨਾਂ ਦੇ ਪੈਰੀਂ ਪਈ ਸੀ। ਸਾਡਾ ਦ੍ਰਿੜ ਵਿਸ਼ਵਾਸ਼ ਹੈ ਕਿ ਜਿੱਤ ਇਸ ਵਾਰ ਵੀ ਸਾਡੇ ਕਦਮ ਚੁੰਮੇਗੀ ਕਿਉਂਕਿ ਸੱਚ ਸਾਡੇ ਨਾਲ ਹੈ ।

**ਹਰਮੀਤ ਵਿਦਿਆਰਥੀ**

## ਨਵਾਂ ਵਰ੍ਹਾ : ਅਹਿਦ

ਅਸੀਂ ਸਧਾਰਨ ਲੋਕ ਆਪਣੇ ਆਪ ਤੋਂ ਪੁੱਛਦੇ ਹਾਂ ਕਿ ਅਸੀਂ ਸਰਾਪੇ ਕਿਉਂ ਗਏ ਹਾਂ? ਇਸਦਾ ਜਵਾਬ ਚਾਰ ਸ਼ਬਦਾਂ ਵਿੱਚ ਇਹੋ ਹੈ ਕਿ ਅਸੀਂ ਭੈੜੇ ਸਮਾਜਿਕ ਪ੍ਰਬੰਧ ਥੱਲੇ ਜੀ ਰਹੇ ਹਾਂ। ਇਸ ਨੂੰ ਬਦਲਣ ਦਾ ਸਾਡੇ ਪਾਸ ਇਹ ਰਾਹ ਹੈ ਕਿ ਇਸ ਪ੍ਰਬੰਧ ਵਿੱਚ ਸਾਡੇ ਉੱਪਰ ਠੋਸੀ ਹੋਈ ਹਰ ਜੀਵਨ ਕੀਮਤ ਦੇ ਵਿਰੁੱਧ ਸਾਡਾ ਵਿਦਰੋਹ ਹੋਵੇ। ਅਸੀਂ ਇਸ ਨਿਜਾਮ ਨੂੰ ਆਪਣੀਆਂ ਸਾਰੀਆਂ ਸ਼ਕਤੀਆਂ ਇਕਾਗਰ ਕਰਕੇ ਨੰਗਿਆਂ ਕਰੀਏ। ਕਿਸੇ ਵੀ ਪੜਾਅ 'ਤੇ ਇਸ ਨਿਜਾਮ ਨਾਲ ਸਮਝੌਤਾ ਨਾ ਕਰੀਏ। ਅਸੀਂ ਹਰ ਪੜਾਅ ਤੇ ਇਹ ਪ੍ਰਚਾਰ ਸਪੱਸ਼ਟ ਸ਼ਬਦਾਂ ਵਿੱਚ ਕਰੀਏ ਕਿ ਜਿਨ੍ਹਾਂ ਚਿਰ ਇਹ ਪ੍ਰਬੰਧ, ਢਾਂਚਾ ਜੜ੍ਹੋਂ ਨਹੀਂ ਪੁੱਟਿਆ ਜਾਂਦਾ, ਸਾਡੇ ਲੋਕਾਂ ਦਾ ਕਿਸੇ ਵੀ ਹਾਲਤ ਵਿੱਚ ਭਲਾ ਨਹੀਂ ਹੋ ਸਕਦਾ। ਅਸੀਂ ਸਖਤ ਮਿਹਨਤ ਕਰਕੇ ਆਪਣੇ ਲੋਕਾਂ ਨੂੰ ਇਹ ਗਿਆਨ ਦੇਣਾ ਹੈ। ਗਿਆਨ ਦੀ ਮਸਾਲ ਈਮਾਨਦਾਰੀ ਨਾਲ ਉੱਚੀ ਰੱਖਣੀ ਹੈ। ਵਕਤੀ ਲਾਭ ਲਈ ਕੋਈ ਪੈਂਤੜਾ ਜਾਂ ਸਮਝੌਤਾ ਇਸ ਗਿਆਨ ਨੂੰ ਧੁੰਦਲਾ ਕਰ ਦਿੰਦਾ ਹੈ, ਅਸੀਂ ਇਹ ਨਾ ਭੁੱਲੀਏ। ਸਾਡੇ ਲੇਖਕ, ਸਾਡੇ ਕਲਾਕਾਰ ਸਾਨੂੰ ਇਸ ਗਿਆਨ ਲਈ ਪ੍ਰੇਰਨਾ ਤੇ ਉਤਸ਼ਾਹ ਦੇਣ। ਬੁੱਧੀਜੀਵੀ ਇਸ ਲਈ ਵਿਗਿਆਨਕ ਬੁਨਿਆਦਾਂ ਭੇਂਟ ਕਰਨ। ਸਾਡੇ ਨੌਜਵਾਨ ਇਸ ਨੂੰ ਵਲਵਲਾ ਤੇ ਜੋਸ਼ ਦੇਣ। ਸਾਡੇ ਮਜਦੂਰ, ਕਿਸਾਨ ਇਸ ਨੂੰ ਕ੍ਰਾਂਤੀਕਾਰੀ ਗਤੀ ਦੇਣ ਤਾਂ ਅਸੀਂ ਇਤਿਹਾਸ ਨੂੰ ਵੀ ਦੁਹਰਾ ਸਕਦੇ ਹਾਂ। ਲੋੜ ਪੈਣ 'ਤੇ ਇਤਿਹਾਸ ਸਿਰਜ ਵੀ ਸਕਦੇ ਹਾਂ। ਅਸੀਂ ਸਧਾਰਨ ਲੋਕ ਹਾਂ, ਚੰਗਾ ਸਿਹਤਮੰਦ ਜੀਵਨ ਜੀਣਾ ਚਾਹੁੰਦੇ ਹਾਂ, ਇਹ ਸਾਡਾ ਫੈਸਲਾ ਹੈ।

**ਭਾਅ ਜੀ ਗੁਰਸ਼ਰਨ ਸਿੰਘ**



# ਬਾਲ ਪੰਨਾ

ਬੂਟਾ ਸਿੰਘ ਵਾਕ.ਫ

## ਮਾਸਕ

ਮਾਸਕ ਦੀ ਵਰਤੋਂ ਆਮ ਤੌਰ ’ਤੇ ਨੱਕ ਅਤੇ ਮੂੰਹ ਨੂੰ ਢਕਣ ਲਈ ਕੀਤੀ ਜਾਂਦੀ ਹੈ। ਕਈ ਮਾਸਕਾਂ ਦੀ ਵਰਤੋਂ ਪੂਰਾ ਚਿਹਰਾ ਢਕਣ ਲਈ ਵੀ ਕੀਤੀ ਜਾਂਦੀ ਹੈ। ਇਸ ਵਰ੍ਹੇ ਦੁਨੀਆ ਭਰ ਵਿਚ ਫੈਲੀ ਕੋਰੋਨਾ ਮਹਾਮਾਰੀ ਕਾਰਨ ਮੂੰਹ ਢਕਣ ਲਈ ਵਰਤੇ ਜਾਂਦੇ ਮਾਸਕ ਹਰ ਵਿਅਕਤੀ ਦੀ ਰੋਜ਼ਮਰ੍ਹਾ ਦੀ ਜ਼ਿੰਦਗੀ ਦਾ ਹਿੱਸਾ ਬਣ ਕੇ ਰਹਿ ਗਏ ਹਨ। ਕੀ ਇਸ ਤੋਂ ਪਹਿਲਾਂ ਵੀ ਲੋਕ ਮਾਸਕ ਦੀ ਵਰਤੋਂ ਕਰਦੇ ਸਨ? ਮਾਸਕ ਦਾ ਇਤਿਹਾਸ ਕਿੰਨਾ ਕੁ ਪੁਰਾਣਾ ਹੈ? ਮਾਸਕ ਪਹਿਲੀ ਵਾਰ ਕਦੋਂ ਪਹਿਨਿਆ ਗਿਆ ਸੀ ਤੇ ਕਿਉਂ?, ਆਦਿ ਅਨੇਕਾਂ ਸੁਆਲਾਂ ਦਾ ਜਵਾਬ ਅਸੀਂ ਇਸ ਲੇਖ ਰਾਹੀਂ ਲੱਭਣ ਦਾ ਯਤਨ ਕਰਾਂਗੇ।

**ਮਾਸਕ ਦਾ ਇਤਿਹਾਸ** : ਮਾਸਕ ਦਾ ਇਤਿਹਾਸ ਕੋਈ ਬਹੁਤਾ ਲੰਬਾ ਤੇ ਪੁਰਾਣਾ ਨਹੀਂ ਹੈ। ਸਟੇਜੀ ਨਾਟਕਾਂ ਅਤੇ ਫਿਲਮੀ ਜਗਤ ਵਿਚ ਕਲਾਕਾਰ ਮੂੰਹ ਢਕਣ ਲਈ ਕੱਪੜੇ/ਮਖੌਟੇ ਦੀ ਵਰਤੋਂ ਕਰਦੇ ਤੁਸੀਂ ਆਮ ਹੀ ਵੇਖੇ ਹੋਣਗੇ। ਮਾਸਕ ਦੇ ਇਤਿਹਾਸ ਵੱਲ ਝਾਤੀ ਮਾਰੀਏ ਤਾਂ ਮਾਸਕ ਜਿਹੀ ਕਿਸੇ ਵਸਤੂ ਦਾ ਪ੍ਰਯੋਗ 6ਵੀਂ ਸਦੀ ਦੌਰਾਨ ਕੀਤੇ ਜਾਣ ਦਾ ਦਾਅਵਾ ਮਿਲਦਾ ਹੈ। ਇਸ ਸਮੇਂ ਦੌਰਾਨ ਫਾਰਸੀ ਕਬਰਾਂ ਦੇ ਦਰਵਾਜ਼ਿਆਂ ’ਤੇ ਲੋਕਾਂ ਦੇ ਕੁੱਝ ਚਿੱਤਰ ਉਕਰੇ ਮਿਲਦੇ ਹਨ ਜਿੰਨਾਂ ਨੇ ਆਪਣੇ ਮੂੰਹ ਮਾਸਕ ਵਰਗੇ ਕੱਪੜੇ ਨਾਲ ਢਕੇ ਹੋਏ ਹਨ। ਇਸੇ ਤਰ੍ਹਾਂ 12ਵੀਂ ਸਦੀ ਦੌਰਾਨ ਚੀਨ ਦੇ ਯੂਆਨ ਰਾਜਵੰਸ਼ ਦੌਰਾਨ ਵੀ ਨੌਕਰ ਵਿਸ਼ੇਸ਼ ਪ੍ਰਕਾਰ ਦੇ ਰੇਸ਼ਮੀ ਕੱਪੜੇ ਨਾਲ ਮੂੰਹ ਢਕ ਕੇ ਰਖਦੇ ਸਨ ਤਾਂ ਕਿ ਉਨ੍ਹਾਂ ਦੇ ਨੱਕ ਤੱਕ ਰਾਜ ਭੋਜਨ ਦੀ ਖੁਸ਼ਬੂ ਨਾ ਪਹੁੰਚ ਸਕੇ। 14ਵੀਂ ਸਦੀ ਦੌਰਾਨ ਪਲੇਗ ਦੀ ਮਹਾਮਾਰੀ ਫੈਲਣ ਕਾਰਣ ਮਾਸਕ ਦੀ ਵਰਤੋਂ ਸਹੀ ਢੰਗ ਨਾਲ ਵੱਡੇ ਪੱਧਰ ’ਤੇ ਹੋਣ ਲੱਗੀ। ਇਸ ਸਮੇਂ ਦੌਰਾਨ ਡਾਕਟਰ ਪੰਛੀ ਦੀ ਚੁੰਝ ਵਰਗਾ ਨੁਕੀਲਾ ਮਾਸਕ ਮੂੰਹ ’ਤੇ ਪਹਿਨਦੇ ਸਨ। ਇਸ ਕਰਕੇ ਇਸ ਮਾਸਕ ਨੂੰ ਬੀਕ (ਚੁੰਝ-ਨੁਮਾ) ਮਾਸਕ ਕਿਹਾ ਜਾਣ ਲੱਗ ਪਿਆ। 18ਵੀਂ ਸਦੀ ਵਿਚ ਬਰਤਾਨਵੀਂ ਸੂਖ਼ਮ ਜੀਵ ਵਿਗਿਆਨੀ ਜੋਸ.ਫ ਲੀਸਰ ਅਤੇ ਫਰਾਂਸ ਦੇ ਵਿਗਿਆਨੀ ਲੂਈ ਪਾਸਚਰ ਨੇ ਸਿੱਧ ਕੀਤਾ ਕਿ ਅਦਿੱਖ ਤੇ ਸੂਖ਼ਮ ਬੈਕਟੀਰੀਆ ਮਨੁੱਖੀ ਬਿਮਾਰੀਆਂ ਦੇ ਫੈਲਾਅ ਲਈ ਵਧੇਰੇ ਜਿੰਮੇਵਾਰ ਹੁੰਦੇ ਹਨ। ਇਹ ਬੈਕਟੀਰੀਆ ਸਾਹ ਰਾਹੀਂ ਮਨੁੱਖੀ ਸਰੀਰ ਅੰਦਰ ਦਾਖ਼ਲ ਹੁੰਦੇ ਹਨ। 19ਵੀਂ ਸਦੀ ਵਿਚ ਰੋਗਾਂ ਤੋਂ ਬਚਾਅ ਲਈ ਮਾਸਕ ਦੀ ਵਰਤੋਂ ਵੱਡੇ ਪੱਧਰ ’ਤੇ ਕੀਤੀ ਜਾਣ ਲੱਗੀ। ਅਰਬ ਦੇਸ਼ਾਂ ਵਿਚ ਔਰਤਾਂ ਨੂੰ ਪਹਿਲਾਂ ਤੋਂ ਹੀ ਨਕਾਬ ਵਰਗੇ ਕੱਪੜੇ ਨਾਲ ਮੂੰਹ ਢਕ ਕੇ ਰੱਖਣ ਦਾ ਰਿਵਾਜ਼ ਅੱਜ ਵੀ ਪ੍ਰਚਲਿੱਤ ਹੈ।





**ਮਾਸਕ ਦੀ ਬਣਤਰ** : 20ਵੀਂ ਸਦੀ ਦੇ ਆਰੰਭ ਵਿਚ ਸੰਸਾਰ ਵਿਚ ਦੋ ਮਹਾਮਾਰੀਆਂ ਫੈਲੀਆਂ ਸਨ। ਪਹਿਲੀ ਮਨਚੂਰੀਅਨ ਪਲੇਗ ਨਾਂ ਦੀ ਮਹਾਂਮਾਰੀ 1910-11 ਵਿਚ ਅਤੇ ਦੂਸਰੀ ਸਪੈਨਿਸ਼ ਫਲੂ ਨਾਂ ਦੀ ਮਹਾਮਾਰੀ ਸਾਲ 1918-19 ਵਿਚ ਫੈਲੀ । ਇਨ੍ਹਾਂ ਬਿਮਾਰੀਆਂ ਦੇ ਫੈਲਾਅ ਦੇ ਸਮੇਂ ਦੌਰਾਨ ਪਹਿਲੀ ਵਾਰ ਕਪਾਹ ਦੀਆਂ ਕਈ ਪਰਤਾਂ ਦੀ ਵਰਤੋਂ ਕਰਕੇ ਮਾਸਕ ਬਣਾਏ ਗਏ। ਇਨ੍ਹਾਂ ਨੂੰ ਆਮ ਤੌਰ ’ਤੇ ਸਰਜੀਕਲ ਮਾਸਕ ਦੇ ਤੌਰ ’ਤੇ ਜਾਣਿਆ ਜਾਂਦਾ ਸੀ। ਇਨ੍ਹਾਂ ਮਾਸਕਾਂ ਦਾ ਫਰੇਮ ਧਾਤ ਦਾ ਹੁੰਦਾ ਸੀ। 1930 ਤੱਕ ਮੁੜ ਵਰਤੋਂ ਕੀਤੇ ਜਾਣ ਵਾਲੇ ਮਾਸਕ ਦੀ ਥਾਂ ’ਤੇ ਡਿਸਪੋਜਏਬਲ ਮਾਸਕ ਦੀ ਵਰਤੋਂ ਕੀਤੀ ਜਾਣ ਲੱਗ ਪਈ। ਅਜਿਹੇ ਮਾਸਕਾਂ ਦੀ ਵਰਤੋਂ ਸਿਰਫ਼ ਇੱਕ ਵਾਰ ਹੀ ਕੀਤੀ ਜਾਂਦੀ ਸੀ। 1960 ਦੇ ਦਹਾਕੇ ਦੌਰਾਨ ਸਿੰਥੈਟਿਕ ਪਦਾਰਥਾਂ ਤੋਂ ਬਣਦੇ ਮਾਸਕਾਂ ਦੀ ਵਰਤੋਂ ਕੀਤੀ ਜਾਣ ਲੱਗੀ।



**ਮਾਸਕ ਦੀ ਲੋੜ ਕਿਉਂ?** : ਅੱਜ ਡਾਕਟਰੀ ਵਿਗਿਆਨ ਇਹ ਗੱਲ ਸਿੱਧ ਕਰ ਚੁੱਕਾ ਹੈ ਕਿ ਅਨੇਕ ਬਿਮਾਰੀਆਂ ਮਨੁੱਖ ਦੁਆਰਾ ਖੰਘਣ ਤੇ ਛਿੱਕਣ ਸਮੇਂ ਹਵਾ ਵਿਚ ਫੈਲਣ ਵਾਲੇ ਐਰੋਸੋਲਜ਼ ਰਾਹੀਂ ਫੈਲਦੀਆਂ ਹਨ। ਹਵਾ ਵਿਚ ਫੈਲੇ ਇਹ ਐਰੋਸੋਲਜ਼ ਤੰਦਰੁਸਤ ਵਿਅਕਤੀਆਂ ਦੇ ਸਰੀਰ ਅੰਦਰ ਵੀ ਸਾਹ ਰਾਹੀ ਚਲੇ ਜਾਂਦੇ ਹਨ। ਇਸ ਤਰ੍ਹਾਂ ਇੱਕ ਤੰਦਰੁਸਤ ਵਿਅਕਤੀ ਵੀ ਬਿਮਾਰੀ ਦਾ ਸ਼ਿਕਾਰ ਹੋ ਜਾਂਦਾ ਹੈ। ਸਾਹ ਰਾਹੀਂ ਫੈਲਣ ਵਾਲੀਆਂ ਅਜਿਹੀਆਂ ਬਿਮਾਰੀਆਂ ਤੋਂ ਬਚਾਅ ਲਈ ਮਾਸਕ ਪਹਿਨਣਾ ਜਰੂਰੀ ਸਮਝਿਆ ਜਾਣ ਲੱਗਾ। ਹੋਰਨਾਂ ਮਨੁੱਖਾਂ ਨੂੰ ਲੱਗੀਆਂ



ਸਾਹ ਦੀਆਂ ਬਿਮਾਰੀਆਂ ਤੋਂ ਬਚਾਅ ਲਈ ਵੀ ਤੰਦਰੁਸਤ ਵਿਅਕਤੀ ਤੇ ਬਿਮਾਰਾਂ ਦਾ ਇਲਾਜ ਕਰਨ ਵਾਲੇ ਡਾਕਟਰ ਲਈ ਮਾਸਕ ਦੀ ਵਰਤੋਂ ਜਰੂਰੀ ਹੈ। ਅਜੋਕੇ ਦੌਰ ਵਿਚ ਵਾਤਾਵਰਣ ਪ੍ਰਦੂਸ਼ਣ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ। ਇਹ ਪ੍ਰਦੂਸ਼ਣ ਅਨੇਕ ਕਿਸਮ ਦੀਆਂ ਸਾਹ ਦੀਆਂ ਬਿਮਾਰੀਆਂ ਦਾ ਕਾਰਣ ਬਣਦਾ ਹੈ। ਅਜਿਹੀਆਂ ਹਾਲਤਾਂ ਵਿਚ ਮਾਸਕ ਦੀ ਜਰੂਰਤ ਮਹਿਸੂਸ ਹੁੰਦੀ ਹੈ।

**ਮਾਸਕ ਬਿਮਾਰੀ ਰੋਧਕ ਕਿਵੇਂ ?** : ਮੈਡੀਕਲ ਖੋਜ਼ਾਂ ਨੇ ਸਿੱਧ ਕੀਤਾ ਹੈ ਕਿ ਸਧਾਰਨ ਬੈਕਟੀਰੀਆ ਦਾ ਆਕਾਰ 5 ਮਾਈਕ੍ਰੋਨ ਤੱਕ ਹੁੰਦਾ ਹੈ ਜਦ ਕਿ ਵੱਡੇ ਤੋਂ ਵੱਡੇ ਵਾਇਰਸ ਦਾ ਆਕਾਰ 0.39 ਮਾਈਕ੍ਰੋਨ ਹੁੰਦਾ ਹੈ। ਇੱਕ ਸੂਤੀ ਕੱਪੜੇ ਜਾਂ ਕਪਾਹ ਤੋਂ ਬਣੇ ਮਾਸਕ ਵਿਚ ਮੁਸਾਮਾਂ ਦੀ ਮੋਟਾਈ 80 ਮਾਈਕ੍ਰੋਨ ਦੇ ਬਰਾਬਰ ਹੁੰਦੀ ਹੈ ਜਦ ਕਿ ਸਰਜੀਕਲ ਮਾਸਕ ਜੋ ਕਿ ਫਾਈਬਰ ਅਤੇ ਸਿੰਥੈਟਿਕ ਪਦਾਰਥ ਤੋਂ ਨਿਰਮਤ ਹੁੰਦਾ ਹੈ, ਵਿਚ ਮੁਸਾਮ ਦੀ ਮੋਟਾਈ 1 ਮਾਈਕ੍ਰੋਨ ਤੱਕ ਹੀ ਹੁੰਦੀ ਹੈ। ਇਸ ਦਾ ਅੰਦਾਜਾ ਲਗਾਉਣ ਲਈ ਤੁਲਨਾ ਵਾਲ ਨਾਲ ਕੀਤੀ ਜਾ ਸਕਦੀ ਹੈ। ਸਧਾਰਨ ਵਾਲ ਦੀ ਮੋਟਾਈ 50 ਮਾਈਕ੍ਰੋਨ ਤੱਕ ਹੁੰਦੀ ਹੈ। ਸਪਸ਼ਟ ਹੈ ਕਿ ਸਰਜੀਕਲ ਮਾਸਕ ਬਿਮਾਰੀ ਨਾਲ ਮੁਕਾਬਲਾ ਕਰਨ ਲਈ ਵਧੇਰੇ ਸਾਰਥਕ ਸਿੱਧ ਹੁੰਦੇ ਹਨ। ਮਾਸਕ ਵਿਚਲੀਆਂ ਪਰਤਾਂ ਦੀ ਗਿਣਤੀ ਜਿੰਨੀ ਵੱਧ ਹੋਵੇਗੀ ਮਾਸਕ ਉਨਾ ਹੀ ਕਾਰਗਰ ਸਾਬਤ ਹੋਵੇਗਾ।

**ਮਾਸਕ ਬਣਿਆ ਫੈਸ਼ਨ:** ਕਰੋਨਾ ਕਾਲ ਦੇ ਇਸ ਦੌਰ ਵਿਚ ਭਾਂਤ ਭਾਂਤ ਕਿਸਮ ਦੇ ਅਤੇ ਵੱਖ ਵੱਖ ਰੰਗਾਂ ਦੇ ਮਾਸਕ ਬਾਜ਼ਾਰ ਵਿਚ ਆ ਚੁੱਕੇ ਹਨ। ਸਧਾਰਨ ਮਾਸਕ ਤੋਂ ਲੈ ਕੇ ਬ੍ਰਾਂਡਡ ਮਾਸਕ ਅੱਜ ਮਾਰਕਿਟ ਵਿਚ ਮਿਲ ਰਹੇ ਹਨ। ਹਰ ਕੋਈ ਇਨ੍ਹਾਂ ਮਾਸਕਾਂ ਦੇ ਫੈਸ਼ਨ ਤੋਂ ਪ੍ਰਭਾਵਿਤ ਹੋ ਚੁੱਕਾ ਹੈ। ਕੁੱਲ ਮਿਲਾ ਕੇ ਮਾਸਕ ਅੱਜ ਫੈਸ਼ਨ ਦਾ ਰੂਪ ਧਾਰਨ ਕਰ ਚੁੱਕਾ ਹੈ। ਸੰਸਾਰ ਭਰ ਵਿਚ ਗਲੋਬਲ ਡਿਸਪੋਜ਼ੇਬਲ ਮਾਸਕ ਦਾ ਵਪਾਰ ਇਸੇ ਸਾਲ 75 ਬਿਲੀਅਨ ਡਾਲਰ ਦੇ ਮੁੱਲ ਨੂੰ ਪਾਰ ਕਰ ਗਿਆ ਹੈ। ਹਾਲੇ ਤੱਕ ਕਰੋਨਾ ਦੀ ਵੈਕਸੀਨ ਦੀ ਖੋਜ ਜਾਰੀ ਹੈ। ਜਦੋਂ ਤੱਕ ਵੈਕਸੀਨ ਦੀ ਖੋਜ ਨਹੀਂ ਹੋ ਜਾਂਦੀ ਉਸ ਸਮੇਂ ਕਰੋਨਾ ਵਰਗੀ ਬਿਮਾਰੀ ਤੋਂ ਬਚਣ ਦਾ ਇੱਕੋ ਇੱਕ ਸਾਧਨ ਮਾਸਕ ਪਹਿਨਣਾ ਹੀ ਹੈ। ਮਨੁੱਖ ਲਈ ਜਰੂਰੀ ਹੈ ਕਿ ਉਹ ਫੈਸ਼ਨਦਾਰ ਮਾਸਕਾਂ ਦੀ ਵਰਤੋਂ ਦੀ ਥਾਂ ਤੇ ਸਿਰਫ਼ ਡਾਕਟਰਾਂ ਵੱਲੋਂ ਪ੍ਰਮਾਣਿਤ ਮਾਸਕਾਂ ਦੀ ਵਰਤੋਂ ਹੀ ਕਰੇ। ਐਨ-95 ਮਾਸਕਾਂ ਨੂੰ ਉੱਤਮ ਮੰਨਿਆ ਗਿਆ ਹੈ।

**98762-24461**

## ਉੱਡਦੇ ਸਮੇਂ ਸੌਣ ਵਾਲੇ ਪਰਵਾਸੀ ਪੰਛੀ

ਪਰਵਾਸੀ ਪੰਛੀ ਲੰਮੀਆਂ ਦੂਰੀਆਂ ਤਹਿ ਕਰਨ ਲਈ ਲਗਾਤਾਰ ਕਈ-ਕਈ ਦਿਨ ਉੱਡਦੇ ਰਹਿੰਦੇ ਹਨ। ਇਹ ਪੰਛੀ ਬਿਨ੍ਹਾਂ ਰੁਕੇ ਹੀ ਉੱਡਦੇ-ਉੱਡਦੇ ਸੌਂ ਸਕਦੇ ਹਨ। ਪੰਛੀਆਂ ਦੀ ਇਸ ਪ੍ਰਜਾਤੀ ਨੂੰ ਫਰੀਗੇਟ ਪੰਛੀ ਆਖਦੇ ਹਨ। ਇਹ ਪੰਛੀ ਊਸ਼ਣ ਕਟੀਬੰਧੀ ਪ੍ਰਸ਼ਾਂਤ ਖੇਤਰ ਵਿਚ ਮਿਲਦਾ ਹੈ। 2016 ਵਿਚ 'ਨੇਚਰ ਕਮਿਊਨੀਕੇਸ਼ਨ' ਵੱਲੋਂ ਪ੍ਰਕਾਸ਼ਿਤ ਇੱਕ ਪੇਪਰ ਵਿਚ ਦਰਸਾਇਆ ਗਿਆ ਕਿ ਲਗਾਤਾਰ 10 ਦਿਨ ਜਾਂ ਵੱਧ ਸਮੇਂ ਲਈ ਉਡਾਣ ਭਰਨ ਵਾਲੇ ਇਨ੍ਹਾਂ ਪਰਵਾਸੀ ਪੰਛੀਆਂ ਦੇ



ਦਿਮਾਗ ਦੀ ਸਥਿਤੀ ਦਾ ਅਧਿਐਨ ਕੀਤਾ ਗਿਆ। ਇਸ ਅਧਿਐਨ ਤੋਂ ਇਹ ਗੱਲ ਸਾਹਮਣੇ ਆਈ ਕਿ ਫਰੀਗੇਟ ਪੰਛੀ ਉਡਾਣ ਸਮੇਂ ਵੀ ਕੁਝ ਸਮੇਂ ਲਈ ਸੌਂ ਸਕਦੇ ਹਨ। ਖੋਜ ਅਨੁਸਾਰ ਇਹ ਪੰਛੀ ਉੱਡਣ ਸਮੇਂ ਕੁਝ ਸਕਿੰਟਾਂ ਲਈ ਨੀਂਦ ਦੀ ਝਪਕੀ ਲੈ ਸਕਣ ਦੇ ਸਮਰੱਥ ਹੁੰਦੇ ਹਨ। ਨੀਂਦ ਦੀ ਝਪਕੀ ਦੋ ਕਿਸਮ ਦੀ ਹੁੰਦੀ ਹੈ। ਪਹਿਲੀ ਕਿਸਮ ਨੂੰ ਰੈਪਿਡ ਆਈ ਮੂਵਮੈਂਟ ਅਵਸਥਾ ਆਖਦੇ ਹਨ। ਇਹ ਨੀਂਦ ਦੀ ਉਹ ਅਵਸਥਾ ਹੁੰਦੀ ਹੈ ਜਦੋਂ ਅਸੀਂ ਮਨੁੱਖ ਨੀਂਦ ਦੌਰਾਨ ਕੋਈ ਸੁਪਨਾ ਲੈ ਰਹੇ ਹੁੰਦੇ ਹਾਂ। ਮਨੁੱਖਾਂ ਵਿਚ ਇਹ ਅਵਸਥਾ ਕੁੱਝ ਮਿੰਟਾਂ ਤੱਕ ਹੋ ਸਕਦੀ ਹੈ ਪਰ ਪੰਛੀਆਂ ਵਿਚ ਇਹ ਕੁੱਝ ਸਕਿੰਟਾਂ ਤੱਕ ਹੋ ਸਕਦੀ ਹੈ। ਦਿਮਾਗ ਦੀ ਵਧੀਆ ਕਾਰਜਕੁਸ਼ਲਤਾ ਲਈ ਇਹ ਅਵਸਥਾ ਬੇਹੱਦ ਜਰੂਰੀ ਹੈ। ਦੂਸਰੀ ਕਿਸਮ ਦੀ ਨੀਂਦ ਨੂੰ ਯੂਨੀ ਹੇਮੀਸਫੀਅਰਕ ਸਲੋ-ਵੇਵ ਨੀਂਦ ਆਖਦੇ ਹਨ। ਅਜਿਹੀ ਹਾਲਤ ਵਿਚ ਪੰਛੀ ਦੇ ਦਿਮਾਗ ਦਾ ਅੱਧਾ ਹਿੱਸਾ ਸੌਂ ਰਿਹਾ ਹੁੰਦਾ ਹੈ ਜਦ ਕਿ ਬਾਕੀ ਅੱਧਾ ਹਿੱਸਾ ਕੰਮ ਕਰ ਰਿਹਾ ਹੁੰਦਾ ਹੈ। ਇਸ ਤਰ੍ਹਾਂ ਪੰਛੀ ਦੀ ਅੱਖ ਦਿਮਾਗ ਦੇ ਅੱਧੇ ਜਾਗ ਰਹੇ ਹਿੱਸੇ ਨਾਲ ਜੁੜੀ ਰਹਿੰਦੀ ਹੈ। ਜ਼ਿਆਦਾਤਰ ਪੰਛੀ ਆਰਾਮ ਕਰਨ ਸਮੇਂ ਨੀਂਦ ਦੀ ਅਜਿਹੀ ਅਵਸਥਾ ਦਾ ਸਹਾਰਾ ਲੈਂਦੇ ਹਨ। ਉਹ ਸ਼ਿਕਾਰੀਆਂ ਜਾਂ ਅਜਿਹੇ ਕਿਸੇ ਕਿਸਮ ਦੇ ਖਤਰੇ ਤੋਂ ਸੁਚੇਤ ਰਹਿਣ ਲਈ ਵੀ ਅਜਿਹਾ ਕਰਦੇ ਹਨ। ਭਾਵੇਂ ਕਿ ਫਰੀਗੇਟ ਪੰਛੀ ਉੱਡਣ ਸਮੇਂ ਸੌਂ ਸਕਣ ਦੇ ਸਮਰੱਥ ਹੁੰਦੇ ਹਨ ਪਰ ਉਹ ਆਪਣੀ ਉਡਾਣ ਦੇ ਕੁੱਲ ਸਮੇਂ ਦਾ ਸਿਰਫ਼ 3 ਪ੍ਰਤੀਸ਼ਤ ਹਿੱਸਾ ਹੀ ਸੌਂਦੇ ਹਨ। ਸਫ਼ਰ ਮੁਕੰਮਲ ਹੋਣ ਉਪਰੰਤ ਉਹ ਸਫ਼ਰ ਦੌਰਾਨ ਆਪਣੀ ਗੁਆਚੀ ਨੀਂਦ ਮੁੜ ਪ੍ਰਾਪਤ ਕਰਨ ਦੇ ਸਮਰੱਥ ਹੁੰਦੇ ਹਨ।

**ਬੂਟਾ ਸਿੰਘ ਵਾਕਫ਼**

*ਬਾਤਾਂ ਉਮਰ ਅਤੇ ਸਿਹਤਮੰਦ ਬੁਢਾਪੇ ਦੀਆਂ-3*

# ਸਮਾਜ ਅਤੇ ਬੁਢਾਪਾ



**ਡਾ. ਸੁਰੇਸ਼ ਰਤਨ**

ਇਸ ਤੋਂ ਪਹਿਲਾਂ ਗੱਲਬਾਤ ਮੈਂ ਇਸ ਥਾਂ 'ਤੇ ਪੁੱਜਦੀ ਕੀਤੀ ਸੀ ਕਿ ਜਿਉਂਦੇ ਰਹਿਣ ਦੀ ਸਮਰੱਥਾ ਨੂੰ ਵਿਗਿਆਨ ਦੀ ਭਾਸ਼ਾ ਤੇ ਅੰਗਰੇਜ਼ੀ ਵਿੱਚ ਅਸੀਂ ਹੋਮੀਓ ਡਾਇਨੈਮਿਕ ਸਪੇਸ ਕਹਿੰਦੇ ਹਾਂ। ਇਸ ਵਿੱਚ ਜਿਉਂਦੇ ਰਹਿਣ ਦੇ ਤਰੀਕੇ, ਸਾਂਭ ਸੰਭਾਲ਼ ਅਤੇ ਅੰਦਰੋਂ ਬਾਹਰੋਂ ਉਪਜੇ ਜੈਵਿਕ ਤਣਾਅ (Biological Stress) ਨੂੰ ਬਰਦਾਸ਼ਤ ਕਰਨ ਜਾਂ ਇਸ ਵਿੱਚੋਂ ਬਾਹਰ ਨਿਕਲਣ ਦੀ ਸਮਰੱਥਾ ਅਤੇ ਗੁੰਜਾਇਸ਼ ਮੌਜੂਦ ਹੁੰਦੀ ਹੈ।

ਮੈਂ ਇਹ ਗੱਲ ਵੀ ਕੀਤੀ ਸੀ ਕਿ ਸਾਡੇ ਅੰਦਰ ਸਾਨੂੰ ਮਾਰਨ ਵਾਲੇ ਜੀਨਜ ਮੌਜੂਦ ਨਹੀਂ ਹੁੰਦੇ। ਇਸ ਗੱਲ ਤੋਂ ਕੋਈ ਗ਼ਲਤ-ਫ਼ਹਿਮੀ ਵਿੱਚ ਨਾ ਪੈ ਜਾਣਾ ਕਿ ਸਾਡੀ ਜ਼ਿੰਦਗੀ ਦੌਰਾਨ ਜੀਨਜ ਕੋਈ ਭੂਮਿਕਾ ਹੀ ਨਹੀਂ ਨਿਭਾਉਂਦੇ। ਮਨੁੱਖੀ ਸਪੀਸੀ ਹੋਮੋ-ਸੇਪੀਅਨ ਦੇ ਸਰੀਰ ਵਿੱਚ ਹਜ਼ਾਰਾਂ ਜੀਨਜ਼ ਹੁੰਦੇ ਹਨ। ਇੰਨ੍ਹਾ ਦਾ ਇਕ ਚੌਥਾਈ ਹਿੱਸਾ ਜੀਨਜ ਸਾਡੀ ਸਾਂਭ ਸੰਭਾਲ ਵਿੱਚ ਲੱਗੇ ਰਹਿੰਦੇ ਹਨ।

ਜੇ ਬੱਚੇ ਨੂੰ ਉਸ ਦੇ ਮਾਂ ਪਿਉ ਤੋਂ ਚੰਗੇ ਜੀਨਜ਼ (ਗੁਣਸੂਤਰ) ਮਿਲੇ ਹੋਣ ਤਾਂ ਇੰਨ੍ਹਾ ਦਾ ਫ਼ਾਇਦਾ ਉਸ ਨੂੰ ਬੁਢਾਪੇ ਦੀ ਉਮਰ ਵਿੱਚ ਵਧੇਰੇ ਹੁੰਦਾ ਹੈ। ਗਰਭ ਅਵਸਥਾ ਦੌਰਾਨ ਸਾਡੀ ਮਾਂ ਦੀ ਬਿਮਾਰੀ ਜਾਂ ਸਾਡੇ ਨਿੱਕੇ ਹੁੰਦਿਆਂ ਦੀਆਂ ਬਿਮਾਰੀਆਂ ਦਾ ਪ੍ਰਭਾਵ ਵੀ ਪਿਛਲੇਰੀ ਉਮਰ ਵਿੱਚ ਅਸਰ ਦਿਖਾ ਜਾਂਦਾ ਹੈ। ਇੰਝ ਹੀ ਜੇ ਤੁਹਾਡੇ ਦਾਦੇ\ਦਾਦੀ ਜਾਂ ਨਾਨੇ\ਨਾਨੀ ਦੀ ਉਮਰ ਲੰਮੇਰੀ ਸੀ ਤਾਂ ਹੋ ਸਕਦਾ ਹੈ ਕਿ ਤੁਹਾਡੀ ਉਮਰ ਵੀ ਲੰਬੀ ਹੋਵੇ। ਪਰ ਇਸ ਦੇ ਅਵਸਰ ਪੱਚੀ ਫੀਸਦੀ ਹੀ ਹੋ ਸਕਦੇ ਹਨ। ਅਸਲ ਵਿੱਚ 45 ਕੁ ਸਾਲ ਤੋਂ ਬਾਅਦ ਦੀ ਉਮਰ, ਜੀਨਾਂ ਤੋਂ ਵੱਧ ਅਨੇਕਾਂ ਹੋਰ ਕਾਰਨਾਂ ਉੱਪਰ ਨਿਰਭਰ ਕਰਦੀ ਹੈ। ਸਾਡੇ ਸਰੀਰ ਦੀ 75% ਸਾਂਭ ਸੰਭਾਲ ਸਾਡੇ ਰਹਿਣ ਸਹਿਣ ਦੇ ਤਰੀਕੇ ਉਪਰ ਹੀ ਨਿਰਭਰ ਕਰਦੀ ਹੈਂ। ਜਿਵੇਂ ਕਿ ਮੇਰੀ ਮਾਂ ਨੂੰ ਬੁਢਾਪੇ ਨਾਲ ਜੁੜੀ ਹੋਈ ਸ਼ੂਗਰ ਦੀ ਬਿਮਾਰੀ ਸੀ। ਲਾਪਰਵਾਹੀ ਅਤੇ ਯਥਾਯੋਗ ਦਵਾਈਆਂ ਅਤੇ ਤਕਨੀਕ ਦੀ ਅਣਹੋਂਦ ਕਰਕੇ ਉਹ ਚੁਰੰਜਾ ਸਾਲਾਂ ਵਿਚ ਉਮਰ ਪੂਰੀ ਕਰ ਗਈ ਸੀ। ਇਸੇ ਡਾਈਬਿਟੀਜ਼-ਟਾਈਪ-2 ਦੀ ਬਿਮਾਰੀ ਬਾਰੇ ਲਾਪਰਵਾਹੀ ਨੇ ਮੇਰੀ ਸੰਨਿਆਸਣ ਭੈਣ ਸ਼ਿਵ ਬਾਨੀ ਦੀ ਵੀ ਜਾਨ ਲੈ ਲਈ ਸੀ। ਮੈਨੂੰ ਵੀ ਟਾਈਪ-2 ਦੀ ਡਾਇਬਿਟੀਜ ਦੀ ਸਮੱਸਿਆ ਹੈ। ਪਰ ਅੱਜ ਬਹੁਤ ਸਾਰੀਆਂ ਤਕਨੀਕਾਂ ਅਤੇ ਦਵਾਈਆਂ ਸਦਕਾ ਇਹ ਕਾਬੂ ਵਿੱਚ ਰਹਿੰਦੀ ਹੈ।

ਬੁੱਢੇ ਹੋਣ ਬਾਰੇ ਬੜੇ ਹੀ ਦਿਲਚਸਪ ਅਤੇ ਜ਼ਰੂਰੀ ਤੱਥ ਖੋਜੇ ਗਏ ਹਨ। ਕੋਈ ਵੀ ਦੋ ਸਪੀਸੀਜ਼ ਇੱਕੋ ਸਮੇਂ ਬੁਢਾਪੇ 'ਚ ਨਹੀਂ ਆਉਂਦੀਆਂ। ਇੱਕੋ ਸਪੀਸੀ ਦੇ ਨਰ ਤੇ ਮਾਦਾ ਇੱਕੋ ਵੇਲੇ ਬੁੱਢੇ ਨਹੀਂ ਹੁੰਦੇ। ਸਰੀਰ ਦੇ ਕੋਈ ਵੀ ਦੋ ਅੰਗ ਇੱਕੋ ਸਮੇਂ ਬੁੱਢੇ ਨਹੀਂ ਹੁੰਦੇ। ਕੋਈ ਦੋ ਕੋਸ਼ਕਾਵਾਂ ਇੱਕੋ ਸਮੇਂ ਬੁੱਢੀਆਂ ਨਹੀਂ ਹੁੰਦੀਆਂ। ਸੈੱਲ ਵਿਚਲੀਆਂ ਚੀਜ਼ਾਂ ਜਿਵੇਂ ਆਰ.ਐਨ.ਏ, ਡੀ.ਐਨ.ਏ, ਪ੍ਰੋਟੀਨ ਆਦਿ ਇੱਕੋ ਸਮੇਂ ਬੁੱਢੀਆਂ ਨਹੀਂ ਹੁੰਦੀਆਂ। ਜਾਣੀ ਕਿ ਬੁਢਾਪੇ ਦੇ ਆਉਣ ਦਾ ਪੱਧਰ ਜਾਂ ਦਰ ਵੱਖੋ ਵੱਖਰੀ ਹੁੰਦੀ ਹੈ।

ਜੇ ਕੋਈ ਬੰਦਾ ਕਹਿੰਦਾ ਹੈ ਕਿ ਉਸ ਕੋਲ ਕੋਈ ਐਸੀ ਜਵਾਨ ਹੋਣ ਦੀ ਦਵਾਈ ਹੈ, ਜੋ ਹਰ ਮਨੁੱਖ ਦੇ ਸਰੀਰ ਦੇ ਹਰ ਹਿੱਸੇ ਉੱਪਰ ਇਕੋ ਜਿਹਾ ਅਸਰ ਕਰ ਸਕਦੀ ਹੈ, ਤਾਂ ਉਹ ਬੰਦਾ ਜਾਂ ਤਾਂ ਅਨਜਾਣ ਹੋਵੇਗਾ ਜਾਂ ਕੋਈ ਠੱਗੀ ਮਾਰਨ ਵਾਲਾ ਹੋਵੇਗਾ ਭਲਾ ਕੋਈ ਦਵਾਈ ਹਜ਼ਾਰਾਂ ਢਹਿੰਦੀ ਕਲਾ ਵਿੱਚ ਜਾ ਰਹੀਆਂ ਕੋਸ਼ਿਕਾਵਾਂ, ਰਸਾਇਣਾਂ, ਸਰੀਰ ਦੇ ਹਿੱਸਿਆਂ ਨੂੰ ਇੱਕੋ ਜਿਹੇ ਤਰੀਕੇ ਨਾਲ ਚੁਸਤ ਦਰੁਸਤ ਕਿਵੇਂ ਕਰ ਸਕਦੀ ਹੈ ? ਮੈਂ ਬੁਢਾਪੇ ਨੂੰ ਇੱਕ ਹੋਰ ਤਰੀਕੇ ਵੀ ਪ੍ਰੀਭਾਸ਼ਿਤ ਕੀਤਾ ਹੈ: ਹੋਮੀਓ ਡਾਇਨੈਮਿਕ ਸਪੇਸ ਦੇ ਸਿਲਸਿਲੇਵਾਰ ਸੁੰਗੜਨ ਦੀ ਪ੍ਰਕਿਰਿਆ ਬੁਢਾਪਾ ਅਖਵਾਉਂਦੀ ਹੈ।

ਕਦੀ ਕਦੀ ਅਸੀਂ ਰੋਗ ਨੂੰ ਪਛਾੜ ਕੇ ਮੁੜ ਜ਼ਿੰਦਗੀ ਉਸਾਰਦੇ ਹਾਂ। ਕਦੀ ਕਦੀ ਕੁੱਝ ਮਨੁੱਖ ਬੜੀ ਵੱਡੀ ਉਮਰ ਵਿੱਚ ਚੜ੍ਹਦੀ ਕਲਾ ਵਿੱਚ ਅਤੇ ਤੰਦਰੁਸਤੀ ਵਿੱਚ ਵੀ ਦੇਖਣ ਨੂੰ ਮਿਲ ਜਾਂਦੇ ਹਨ। ਜਾਪਾਨ ਦੇ 105 ਵਰ੍ਹਿਆਂ ਦੇ ਹਾਈਡਕਿਚੀ ਮਿਆਜ਼ਕੀ (Hidekichi Miyazaki) ਨੇ 100 ਮੀਟਰ ਸਪਰਿੰਟ ਦੌੜ 42.22 ਸੈਕਿੰਡ ਵਿੱਚ ਪੂਰੀ ਕਰਕੇ ਵਿਸ਼ਵ ਰਿਕਾਰਡ ਬਣਾਇਆ ਹੈ। ਇਸੇ ਤਰ੍ਹਾਂ 109 ਸਾਲ ਦੇ ਫੌਜਾ ਸਿੰਘ ਨੇ ਵਿਸ਼ਵ ਪੱਧਰ 'ਤੇ ਮੈਰਾਥਨ ਦੌੜ ਦੌੜਦਿਆਂ ਰਿਕਾਰਡ ਸਥਾਪਤ ਕੀਤੇ। ਇਹ ਇਕ ਮਿਸਾਲ ਹੈ ਕਿ ਉਮਰ ਦਰਾਜ਼ ਹੋ ਕੇ ਵੀ ਇਨਸਾਨ ਸਿਹਤਯਾਬ ਅਤੇ ਤੰਦਰੁਸਤ ਹੋ ਸਕਦਾ ਹੈ ਪਰ ਇਸ ਦਾ ਇਹ ਅਰਥ ਬਿਲਕੁਲ ਨਹੀਂ ਕਿ ਉਨ੍ਹਾ ਵਿੱਚ ਬੁਢਾਪਾ ਗੈਰਹਾਜ਼ਰ ਸੀ। ਉਹ ਆਪਣੇ ਸੁਚਾਰੂ ਤਰੀਕਿਆਂ ਕਰਕੇ ਤੰਦਰੁਸਤ ਸਨ ਪਰ ਉਨ੍ਹਾਂ ਵਿੱਚ ਬੁਢਾਪਾ ਵੀ ਹਾਜ਼ਰ ਸੀ। ਇਸ ਦਾ ਪਤਾ ਉਨ੍ਹਾਂ ਦੇ ਦੌੜਨ ਲਈ ਲਏ ਸਮੇਂ ਤੋ

ਸਹਿਜੇ ਹੀ ਲੱਗ ਜਾਂਦਾ ਹੈ।

ਹਰ ਇਕ ਦੇ ਮਨ ਵਿੱਚ ਇਹ ਜਾਨਣ ਦੀ ਉਤਸੁਕਤਾ ਹੁੰਦੀ ਹੈ ਕਿ ਵਧੇਰੇ ਉਮਰ ਤੀਕ ਜਿਉਂਦੇ ਰਹਿਣ ਵਾਲ਼ਿਆਂ ਅੰਦਰ ਕੋਈ ਖ਼ਾਸ ਰਸਾਇਣ ਜਾਂ ਜੀਨਜ਼ ਹੁੰਦੇ ਹੋਣਗੇ। ਉਨ੍ਹਾ ਦਾ ਖਾਣ ਪੀਣ ਵੀ ਖ਼ਾਸ ਕਿਸਮ ਦਾ ਹੋਏਗਾ। ਇਸ ਸੰਦਰਭ ਵਿੱਚ ਜਦੋਂ ਉਤਸੁਕ ਖੋਜੀਆਂ ਨੇ ਲੰਬੀ ਉਮਰ ਭੋਗਣ ਵਾਲੇ ਮਰਦ ਅਤੇ ਔਰਤਾਂ ਨਾਲ ਗੱਲਬਾਤ ਕੀਤੀ ਤਾਂ ਲੰਬੀ ਉਮਰ ਦੇ ਭੇਤ ਦੱਸਦਿਆਂ ਉਨ੍ਹਾਂ ਨੇ ਬੜੀਆਂ ਦਿਲਚਸਪ ਗੱਲਾਂ ਕੀਤੀਆਂ। ਇੱਕ 122 ਸਾਲਾਂ ਔਰਤ ਕਹਿੰਦੀ ਜਦ ਮੈਂ 11 ਸਾਲ ਦੀ ਸੀ ਮੈ ਰੋਜ਼ ਇੱਕ ਸਿਗਾਰ ਪੀਂਦੀ ਹੁੰਦੀ ਸੀ ਅਤੇ 110 ਸਾਲ ਦੀ ਉਮਰ ਤੀਕ ਪੀਂਦੀ ਰਹੀ। ਫਿਰ ਡਾਕਟਰ ਦੇ ਆਖੇ ਛੱਡ ਦਿੱਤੀ। ਹੋ ਸਕਦਾ ਇਹੀ ਮੇਰੀ ਲੰਬੀ ਉਮਰ ਦਾ ਰਾਜ਼ ਹੋਵੇ। ਇੱਕ 117 ਸਾਲਾਂ ਔਰਤ ਕਹਿੰਦੀ ਮੈਂ 12-13 ਸਾਲ ਦੀ ਉਮਰ ਤੋਂ ਹੁਣ ਤੱਕ ਰੋਜ ਦੋ ਕੱਚੇ ਆਂਡੇ ਖਾਂਦੀ ਆ ਰਹੀ ਹਾਂ। ਮੈਨੂੰ ਲੱਗਦਾ ਇਹੀ ਮੇਰੀ ਲੰਬੀ ਉਮਰ ਦਾ ਰਾਜ ਹੈ। ਬਜ਼ੁਰਗ ਮੈਰਾਥਨ ਦੌੜਾਕ ਸਾਦਾ ਦਾਲ ਫੁਲਕਾ, ਹਰੀਆਂ ਸਬਜ਼ੀਆਂ, ਦਹੀਂ ਪਰਾਉਂਠੇ, ਪਕੌੜੇ ਚਾਵਲ ਖਾਂਦਾ ਰਿਹਾ। ਅਦਰਕ ਵਾਲੀ ਚਾਹ ਪੀਂਦਾ ਅਤੇ ਬਹੁਤਾ ਪਾਣੀ ਪੀਂਦਾ ਸੀ। ਉਹ ਭੈੜੇ ਵਿਚਾਰਾਂ ਨੂੰ ਮਨ ਤੋਂ ਦੂਰ ਰੱਖਦਾ ਸੀ। ਇਹੀ ਉਸ ਦੀ ਲੰਬੀ ਉਮਰ ਦਾ ਰਾਜ ਸੀ। ਕੋਈ ਸ਼ਾਕਾਹਾਰੀ ਹੋਣ ਤੇ ਕੋਈ ਮਾਸਾਹਾਰੀ ਹੋਣ ਨੂੰ ਲੰਬੀ ਉਮਰ ਦਾ ਰਾਜ ਮੰਨਦੇ ਹਨ। ਕਈ ਅਣ ਵਿਆਹੇ ਹੋਣ ਨੂੰ ਅਤੇ ਕਈ ਪੰਜ ਸੱਤ ਵਿਆਹ ਕਰਵਾਏ ਹੋਣ ਨੂੰ ਲੰਬੀ ਉਮਰ ਦਾ ਕਾਰਨ ਦੱਸਦੇ ਹਨ। ਜਿੰਨਾਂ ਦੇ ਪਿਓ, ਦਾਦੇ- ਦਾਦੀਆਂ ਜਾਂ ਨਾਨੇ -ਨਾਨੀਆਂ ਨੇ ਲੰਬੀ ਉਮਰ ਭੋਗੀ ਹੋਵੇ, ਉਨ੍ਹਾ ਦੀ ਵੀ ਲੰਬੀ ਉਮਰ ਦੀ ਸੰਭਾਵਨਾ ਹੋ ਸਕਦੀ ਹੈ। ਇੰਝ ਕਿਸੇ ਲੰਮੀ ਉਮਰ ਜਿਉਣ ਵਾਲੇ ਬੰਦੇ ਨੂੰ ਇਹ ਪੁੱਛਣਾ ਕਿੱਡਾ ਬੇਲੋੜਾ ਸਵਾਲ ਹੈ? ਜਿਨ੍ਹਾਂ ਦੇ ਵੱਖ-ਵੱਖ ਉੱਤਰ ਤੁਹਾਨੂੰ ਕਿਸੇ ਇੱਕ ਸਿੱਟੇ 'ਤੇ ਨਹੀਂ ਪੁੱਜਣ ਦਿੰਦੇ। ਹਰੇਕ ਬੰਦੇ ਦੀ ਲੰਬੀ ਉਮਰ ਦੀ ਆਪੋ ਆਪਣੀ ਕਲਪਿਤ ਕਹਾਣੀ ਹੈ। ਆਪੋ ਆਪਣਾ ਜੀਵਨ ਗਤੀ ਮਾਰਗ ਹੈ।

ਇੱਕ ਬੱਚੇ ਨੂੰ ਜੇ ਬੁੱਢੇ ਆਦਮੀ ਦੀ ਐਕਟਿੰਗ ਕਰਨ ਨੂੰ ਆਖਿਆ ਜਾਵੇ ਤਾਂ ਉਹ ਹੱਥ ਵਿੱਚ ਸੋਟੀ ਫੜ ਕੇ ਤੁਰਨ ਸਮੇਂ ਲੜਖੜਾਂਦਾ, ਕੁੱਬਾ ਹੋ ਕੇ ਤੁਰਦਾ, ਸਿਰ ਹਿਲਾਉਂਦਾ, ਬੋਲਣ ਲੱਗਿਆ ਥਥਲਾਉਂਦਾ, ਕੰਨੋ ਬੋਲੇ ਹੋਣ ਦੀ ਅਦਾਕਾਰੀ ਕਰੇਗਾ। ਬੁੱਢੇ ਹੋ ਰਹੇ ਮਨੁੱਖ ਵਿੱਚ ਅਕਸਰ ਸਰੀਰ ਦੇ ਅੰਦਰੋਂ ਤਬਦੀਲੀਆਂ ਆਉਂਣ ਲੱਗਦੀਆਂ ਹਨ। ਬੁਢਾਪੇ ਵਿੱਚ ਯਾਦਦਾਸ਼ਤ ਘੱਟ ਜਾਂਦੀ ਹੈ। ਨਵੀਂ ਚੀਜ ਜਿਵੇਂ ਡਰਾਈਵਿੰਗ ਸਿੱਖਣੀ ਔਖੀ ਹੋ ਜਾਂਦੀ ਹੈ। ਸਰੀਰ ਵਿੱਚ ਨਿਯਮਬੱਧਤਾ ਟੁੱਟਣ ਲੱਗਦੀ ਹੈ। ਕੰਨਾਂ 'ਤੇ ਵਾਲ ਉੱਗ ਪੈਂਦੇ ਹਨ। ਭਾਵੇਂ ਅਨੁਭਵ ਅਤੇ ਸਿਆਣਪ ਦੀ ਵਡੇਰੀ ਉਮਰ ਵਿੱਚ ਮਨੁੱਖ ਕੋਲ ਬਹੁਤਾਤ ਹੁੰਦੀ ਹੈ। ਪਰ ਸਰੀਰਕ ਕਾਰਜ਼ੀਲਤਾ ਵਿੱਚ ਬੜੀ ਤੇਜ਼ੀ ਨਾਲ (Exponentially) ਕਮੀ ਹੁੰਦੀ ਜਾਂਦੀ ਹੈ। ਸਾਡੇ ਬੁੱਢਾ ਕਹੇ ਜਾਣ 'ਤੇ ਬੁਰਾ ਮੰਨ ਜਾਣ ਦੇ ਆਖਰ ਕੀ ਕਾਰਣ ਹਨ? ਜਦੋਂ ਮੈਨੂੰ ਕਿਸੇ ਨੇ ਬੁੱਢਾ ਕਿਹਾ ਤਾਂ ਮੈਂ ਕਿਉਂ ਕਲਪਿਆ? ਉਹਦਾ ਕਾਰਣ ਇਹ ਹੈ ਕਿ ਜਦੋਂ ਕਿਸੇ ਨੇ ਮੈਨੂੰ ਬੁੱਢਾ ਕਿਹਾ ਤਾਂ ਮੈਨੂੰ ਨਾਲ ਸੁਣਿਆਂ ਇਹ ਹੈ, "ਓਏ ਬੁੱਢੇ ਠੇਰਿਆ, ਓਏ ਦਕੀਆਨੂਸੀ, ਓਏ ਤੂੰ ਸੁਸਤ, ਓਏ ਤੂੰ ਰੁੱਖਾ, ਓਏ ਤੂੰ ਚਿੜਚਿੜਾ, ਹੁਣ ਤੂੰ ਭਾਰ ਹੀ ਐਂ ਸਮਾਜ 'ਤੇ" ਇਹ ਗੱਲਾਂ ਕੋਈ ਕਹਾਉਣਾ ਨਹੀਂ ਚਾਹੁੰਦਾ ਕਿ ਹੁਣ ਤੂੰ ਕਿਸੇ ਕੰਮ ਦਾ ਨਹੀਂ, ਕੋਈ ਨਵੀਂ ਗੱਲ ਨਹੀਂ ਸਿੱਖ ਸਕਦਾ। ਬੁੱਢੇ ਕਹੇ ਜਾਣ ਦੀ ਤਕਲੀਫ ਇਸ ਲਈ ਹੁੰਦੀ ਹੈ ਕਿਉਂਕਿ ਸਮਾਜ ਵਿੱਚ ਉਸ ਦੀ ਕਦਰ ਨਹੀਂ ਰਹਿੰਦੀ। ਸਮਾਜ ਵਿੱਚ ਹਰ ਗੱਲ ਨੂੰ ਪੈਸੇ ਨਾਲ ਤੋਲਿਆ ਜਾਂਦਾ ਹੈ। ਬੁਢੇਪੇ ਵਿੱਚ ਕਮਾਈ ਨਹੀਂ ਹੋ ਸਕਦੀ ਸਗੋਂ ਬਿਮਾਰੀਆਂ 'ਤੇ ਖਰਚੇ ਵਧ ਜਾਂਦੇ ਹਨ। ਸਰਕਾਰਾਂ ਵੀ ਬੁਢਾਪੇ ਨੂੰ ਬੋਝ ਹੀ ਗਿਣਦੀਆਂ ਹਨ। ਇਹ ਦੇਖਿਆ ਗਿਆ ਹੈ ਕਿ ਸਾਰੀ ਉਮਰ ਵਿੱਚ ਜਿੰਨਾ ਖਰਚਾ ਕਿਸੇ ਦੀ ਸਿਹਤ ਦੀ ਸੰਭਾਲ 'ਤੇ ਹੁੰਦਾ ਹੈ ਉਸਦਾ 90% ਜ਼ਿੰਦਗੀ ਦੇ ਆਖਰੀ ਸਾਲ ਵਿੱਚ ਹੁੰਦਾ ਹੈ। ਏਨਾ ਖਰਚਾ ਕਰਕੇ ਵੀ ਜਿਉਂਦੇ ਅਸੀਂ ਮਸਾਂ ਸਾਲ ਭਰ ਹੀ ਰਹਿੰਦੇ ਹਾਂ। ਸਰਕਾਰ ਵੀ ਬੁਢਾਪੇ ਦੀ ਪੈਂਸ਼ਨ ਜਾਂ ਸੁਰੱਖਿਆ ਤੋਂ ਹੱਥ ਖਿੱਚ ਰਹੀ ਹੈ।

ਵਿਗਿਆਨ ਮੁਤਾਬਕ ਤਾਂ ਤੁਸੀਂ 45 ਸਾਲ ਤੋਂ ਬਾਅਦ ਬੁਢਾਪੇ ਵਿੱਚ ਪੈਰ ਰੱਖ ਚੁੱਕੇ ਹੋ। ਇਸਦੇ ਪਹਿਲੇ 15 ਕੁ ਸਾਲ ਤਾਂ ਚੰਗੇ ਹੀ ਬੀਤਦੇ ਹਨ ਕਿਉਂਕਿ ਬੱਚੇ ਵੱਡੇ ਹੋ ਚੁੱਕੇ ਹੁੰਦੇ ਹਨ। ਤੁਸੀਂ ਵੀ ਤਰੱਕੀ ਕਰਕੇ ਕਿਸੇ ਸਨਮਾਨ ਯੋਗ ਅਹੁਦੇ 'ਤੇ ਪਹੁੰਚ ਚੁੱਕੇ ਹੁੰਦੇ ਹੋ। ਤੇ ਫਿਰ ਤੁਸੀਂ ਰਿਟਾਇਰ ਹੋ ਜਾਂਦੇ ਹੋ। ਹੁਣ ਤੱਕ ਜੋ ਤੁਸੀਂ ਹਾਸਲ ਕੀਤਾ ਹੁੰਦਾ ਹੈ ਉਹ ਹੁੰਦਾ ਹੈ ਤਜਰਬਾ। ਤਜਰਬਾ ਕੋਈ ਗੂਗਲ ਤੋਂ ਡਾਊਨਲੋਡ ਨਹੀਂ ਹੁੰਦਾ। ਇਹ ਜ਼ਿੰਦਗੀ ਜਿਉਂ ਕੇ ਹੀ ਹਾਸਲ ਹੋਇਆ ਹੁੰਦਾ ਹੈ। ਤਜ਼ਰਬਾ ਕੀ ਹੁੰਦਾ ਹੈ? ਪਹਿਲਾਂ ਸੂਚਨਾ ਹਾਸਲ ਹੁੰਦੀ ਹੈ। ਪਰ ਅੱਜ ਕੱਲ੍ਹ ਇਹ ਕੋਈ ਵੱਡਾ ਮਸਲਾ ਨਹੀਂ ਰਹਿ ਗਿਆ। ਮੈਂ ਜਦੋਂ ਬੱਚਿਆਂ ਦੀ ਕਲਾਸ ਵਿੱਚ ਜਾਂਦਾ ਹਾਂ ਤਾਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਸੂਚਨਾ ਤੁਹਾਨੂੰ ਮੈਂ ਕੀ ਦੇ ਸਕਦਾ ਹਾਂ। ਮੇਰੇ ਨਾਲੋਂ ਜਿਆਦਾ ਸੂਚਨਾ ਤੁਹਾਡੇ ਕੋਲ ਹੈ। ਪ੍ਰੋਫੈਸਰ ਗੂਗਲ ਸਾਰਿਆਂ ਕੋਲ ਹੈ। ਜਿਹੜੇ ਗਰਾਫ ਬਣਾ-ਬਣਾ ਥੱਕ ਜਾਈਦਾ ਸੀ ਉਹ ਸਕਿੰਟਾਂ ਵਿਚ ਤੁਹਾਡੇ ਸਾਹਮਣੇ ਖੁੱਲ੍ਹ ਜਾਂਦਾ ਹੈ। ਸੂਚਨਾ ਤੋਂ ਅਗਲਾ ਕਦਮ ਹੈ ਗਿਆਨ। ਸੂਚਨਾ ਤੇ ਗਿਆਨ ਨੂੰ ਮਿਕਸ ਨਾ

ਕਰਨਾ। ਸੂਚਨਾ ਵਿੱਚੋਂ ਠੀਕ ਗਲਤ ਨੂੰ ਵੱਖ-ਵੱਖ ਕਰਕੇ ਉਸਨੂੰ ਲਾਗੂ ਕਰ ਸਕਣ ਦੇ ਪੱਧਰ 'ਤੇ ਲਿਆਉਣਾ ਗਿਆਨ ਹੈ। ਉਸਤੋਂ ਅਗਲਾ ਕਦਮ ਹੈ ਸਿਆਣਪ। ਹਾਸਲ ਗਿਆਨ ਨੂੰ ਆਪਣੇ ਤਜਰਬੇ ਦੇ ਅਧਾਰ 'ਤੇ ਸਭ ਦੇ ਭਲੇ ਲਈ ਲਾਗੂ ਕਰਨਾ। ਘੱਟੋ ਘੱਟ ਸਿਧਾਂਤਕ ਤੌਰ 'ਤੇ ਤਾਂ ਇਹ ਹੀ ਸਿਆਣਪ ਕਹੀ ਜਾਂਦੀ ਹੈ ਕਿ ਹਾਸਲ ਗਿਆਨ ਨੂੰ ਸਮਾਜ ਹੀ ਨਹੀਂ ਬ੍ਰਹਿਮੰਡ ਅਤੇ ਵਾਤਾਵਰਣ ਦੀ ਰਾਖੀ ਲਈ ਵਰਤਣਾ। ਹਾਂ ਅਜਿਹੀ ਸਿਆਣਪ ਹਰ ਕਿਸੇ ਨੂੰ ਨਹੀਂ ਆਉਂਦੀ ਤੇ ਸਾਰੀ ਉਮਰ ਵਿੱਚ ਵੀ ਨਹੀਂ ਆਉਂਦੀ। ਬੁਢਾਪੇ ਦੀ ਇਹ ਹੀ ਸਭ ਤੋਂ ਵੱਡੀ ਪ੍ਰਾਪਤੀ ਤੇ ਹਾਸਲ ਹੈ ਕਿ ਮੈਂ ਹਾਸਲ ਸੂਚਨਾ ਤੋਂ ਗਿਆਨ ਪ੍ਰਾਪਤ ਕਰਨਾ ਸਿੱਖਿਆ ਤੇ ਫਿਰ ਸਮਾਜ ਦੇ ਦੂਜੇ ਹਿੱਸਿਆਂ ਨਾਲ ਕਿਵੇਂ ਵਰਤਣਾ ਹੈ ਉਹ ਸਿੱਖਿਆ। ਇਸੇ ਨੂੰ ਤਜਰਬਾ ਕਹਿੰਦੇ ਹਨ। ਜੇ ਮੈਂ ਆਪਣੀ ਗੱਲ ਕਰਾਂ ਤਾਂ ਮੈਂ ਕੋਈ 29 ਕੁ ਸਾਲ ਦੀ ਉਮਰ ਵਿੱਚ ਏਥੇ ਆਇਆ ਤੇ ਮੇਰਾ ਇੱਕ ਵਿਦਿਆਰਥੀ ਉਮਰ ਵਿੱਚ ਮੇਰੇ ਤੋਂ ਵੀ ਵੱਡਾ ਸੀ। ਮੈਂ ਉਦੋਂ ਬੜਾ ਸਖਤ ਵਿਹਾਰ ਕਰਦਾ ਸਾਂ। ਮੈਂ ਉਸ ਸਮੇਂ ਆਪਣੇ ਵਿਦਿਆਰਥੀਆਂ ਤੇ ਸਹਿਕਰਮੀਆਂ ਨਾਲ ਵੀ ਮੁਕਾਬਲੇ ਵਿੱਚ ਸਾਂ। ਪਰ ਫਿਰ ਇੱਕ ਸਮੇਂ ਮੇਰੇ ਵਿਦਿਆਰਥੀ ਮੇਰੇ ਬੇਟੇ ਦੀ ਉਮਰ ਤੋਂ ਵੀ ਘੱਟ ਉਮਰ ਦੇ ਸਨ। ਹੁਣ ਮੇਰਾ ਉਨ੍ਹਾਂ ਨਾਲ ਵਿਹਾਰ ਪਹਿਲਾਂ ਵਰਗਾ ਨਹੀਂ ਸੀ। ਹੁਣ ਮੈਂ ਸਹਿਣਸ਼ੀਲ ਹੋ ਗਿਆ ਸਾਂ। ਮੈਨੂੰ ਉਨ੍ਹਾਂ ਦੇ ਦੁਖ-ਸੁਖ ਪਹਿਚਾਨਣ ਦੀ ਜਾਚ ਆਈ। ਬੁਢੇਪੇ ਵਿੱਚ ਤੁਸੀਂ ਭਾਵੁਕ ਵੀ ਵੱਧ ਹੋਣ ਲਗਦੇ ਹੋ। ਇੱਕ ਵਾਰ ਮੇਰੇ ਵੱਡੇ ਭਰਾ ਨੇ ਮੈਨੂੰ ਇੱਕ ਲੈਕਚਰ ਦੌਰਾਨ ਸਾਰਿਆਂ ਦੀ ਹਾਜ਼ਰੀ ਵਿਚ ਪੁੱਛਿਆ ਕਿ ਅੱਜਕੱਲ੍ਹ ਮੇਰੇ ਅੱਥਰੂ ਬੜੀ ਛੇਤੀ ਆ ਜਾਂਦੇ ਹਨ। ਤੇ ਮੈਨੂੰ ਬੜੀ ਸ਼ਰਮਿੰਦਗੀ ਹੁੰਦੀ ਹੈ ਕਿ ਲੋਕ ਕੀ ਕਹਿਣਗੇ। ਮੈਂ ਕਿਹਾ, "ਨਹੀਂ ਜੀ ਇਸ ਗੱਲ ਲਈ ਤਾਂ ਤੁਸੀਂ ਖੁਸ਼ ਹੋਵੋ ਕਿ ਕੋਈ ਖੂਬਸੂਰਤ ਸ਼ੈਅ, ਕੋਈ ਸਟੋਰੀ, ਕਿਸੇ ਦਾ ਦੁੱਖ, ਕੋਈ ਗੱਲ ਹੁਣ ਤੁਹਾਡੇ ਮਨ ਨੂੰ ਛੂਹ ਜਾਂਦੀ ਹੈ। ਤੁਸੀਂ ਹੋਮੋਸੇਪੀਅਨ ਤੋਂ ਇਨਸਾਨ ਬਣ ਰਹੇ ਹੋ। ਤੇ ਜਿਹੜੇ ਕਹਿੰਦੇ ਨੇ ਕਿ ਚੱਲ ਚੱਲ ਮੈਨੂੰ ਕੋਈ ਫਰਕ ਨਹੀਂ ਪੈਂਦਾ ਤਾਂ ਉਸ ਵਿੱਚ ਕਿਧਰੇ ਕੋਈ ਕਮੀ ਐ"। ਇਹ ਕੇਂਦਰੀ ਨੁਕਤਾ ਮਨੁੱਖ ਹੋਣ ਦੀ ਨਿਸ਼ਾਨੀ ਹੈ। ਇਹ ਅਵਸਥਾ ਆਉਣ ਵਿੱਚ ਉਮਰ ਲੱਗ ਜਾਂਦੀ ਹੈ। ਪਰ ਮੇਰੀ ਸਿਆਣਪ ਦਾ ਤਦ ਹੀ ਕੋਈ ਮਤਲਬ ਹੈ ਜੇ ਤੁਸੀਂ ਵੀ ਇਸ ਨੂੰ ਮਾਨਤਾ ਦਿਉ। ਬੁੱਢੇ ਹੋਣ ਤੋਂ ਬੰਦਾ ਇਸ ਲਈ ਡਰਦਾ ਹੈ ਕਿ ਉਸਦੀ ਅਣਦੇਖੀ ਅਤੇ ਬੇਕਦਰੀ ਹੁੰਦੀ ਹੈ। ਦੂਜਾ ਫਾਇਦਾ ਬੁਢਾਪੇ ਦਾ ਇਹ ਹੈ ਕਿ ਇਸ ਉਮਰੇ ਪਹਿਲਾਂ ਵਾਲੇ ਮੁਕਾਬਲੇ ਤੇ ਦੌੜ ਭੱਜ ਵਾਲੀ ਜ਼ਿੰਦਗੀ ਤੋਂ ਅਜ਼ਾਦੀ ਮਿਲ ਜਾਂਦੀ ਹੈ। ਨਾਮ ਜਾਂ ਪੈਸਾ ਕਮਾਉਣ ਲਈ ਨਵੀਆਂ-ਨਵੀਆਂ ਨੌਕਰੀਆਂ ਲੱਭਣ ਤੋਂ ਅਜ਼ਾਦੀ ਮਿਲ ਜਾਂਦੀ ਹੈ। ਹੁਣ ਜੇ ਮੈਂ ਚਾਹਵਾਂ ਤਾਂ ਕੋਈ ਨਵਾਂ ਹੁਨਰ ਜਾਂ ਭਾਸ਼ਾ ਜਾਂ ਜੋ ਵੀ ਮੇਰਾ ਜੀਅ ਕਰੇ ਸਿੱਖ ਸਕਦਾ ਹਾਂ।

ਪੂਰੀ ਦੁਨੀਆਂ ਵਿੱਚ ਕ੍ਰੋੜਾਂ ਅਰਬਾਂ ਦਾ ਕਾਰੋਬਾਰ ਬੁਢਾਪੇ ਨੂੰ ਦੂਰ ਰੱਖਣ (Anti Aging) ਜਾਂ ਜੁਆਨ ਦਿਸਣ ਵਾਲੀਆਂ ਦਵਾਈਆਂ, ਕਰੀਮਾਂ ਜਾਂ ਖੁਰਾਕ ਦਾ ਚੱਲ ਰਿਹਾ ਹੈ। ਬੁਢਾਪੇ ਬਾਰੇ ਅਸੀਂ ਕੀ ਸਮਝਦੇ ਹਾਂ। ਜਿਵੇਂ ਆਮ ਕਿਹਾ ਜਾਂਦਾ ਹੈ ਕਿ ਬੁਢਾਪਾ ਵੀ ਆਪਣੇ ਆਪ ਵਿੱਚ ਇੱਕ ਬਿਮਾਰੀ ਹੈ। ਅਗਲੀ ਵਾਰ ਆਪਾਂ ਇਹ ਗੱਲ ਅੱਗੇ ਤੋਰਾਂਗੇ ਕਿ ਕੀ ਬੁਢਾਪਾ ਇੱਕ ਬਿਮਾਰੀ ਹੈ ਜਾਂ ਇੱਕ ਕੁਦਰਤੀ ਅਵਸਥਾ? ਆਜ ਕੀ ਮੁਲਾਕਾਤ ਬਸ ਇਤਨੀ।

**ਸ਼ਬਦੀ ਰੂਪ : ਜਸਵੰਤ ਮੁਹਾਲੀ**
**ਹਰੀਕ੍ਰਿਸ਼ਨ ਮਾਇਰ**
**97806-67686**

---

## ਲਾਈਫ਼ ਮੈਂਬਰਸ਼ਿਪ (ਨਵੀਂ ਅਤੇ ਰੀਨਿਊ) 'ਤਰਕਸ਼ੀਲ'

1. ਓਂਕਾਰ ਨਾਥ, ਮੋਹਾਲੀ
2. ਕੇਸ਼ਵਦੀਪ ਕੌਰ, ਬੁਜ਼ਰਗ (ਲੁਧਿਆਣਾ)
3. ਵੀਰ ਸਿੰਘ ਬਾਜਵਾ, ਦੀਨਾ ਨਗਰ (ਗੁਰਦਾਸਪੁਰ)
4. ਮੁਕੰਦ ਕਮਲ, ਬਾਘਾ ਪੁਰਾਣਾ (ਮੋਗਾ)
5. ਪ੍ਰਦੀਪ ਸਿੰਘ, ਰਾਜਪੁਰਾ (ਜਲੰਧਰ)
6. ਪਵਨ ਕੁਮਾਰ, ਜਲੰਧਰ
7. ਡਾ. ਬਲਜੀਤ ਸਿੰਘ, ਜੈਮਲ ਸਿੰਘ ਵਾਲਾ (ਬਰਨਾਲਾ)
8. ਹਰਪਾਲ ਸਿੰਘ, ਪਟਿਆਲਾ
9. ਪਰਮਜੀਤ ਸਿੰਘ ਵਿਰਦੀ, ਢੀਗਰੀਆ (ਜਲੰਧਰ)
10. ਮਾਸਟਰ ਹਰਕੇਸ ਸਿੰਘ, ਕਾਹਨਗੜ੍ਹ (ਸੰਗਰੂਰ)
11. ਭੁਪਿੰਦਰ ਸਿੰਘ, ਮੰਡੀ ਬਰੀਵਾਲੀ (ਮੁਕਤਸਰ)
12. ਮਾਸਟਰ ਕਰਨੈਲ ਸਿੰਘ, ਹੀਰਾ (ਲੁਧਿਆਣਾ)
13. ਡਾ. ਹਰਮਿੰਦਰ ਸਿੰਘ ਸਰਾ, ਬਠਿੰਡਾ
14. ਗੁਰਚਰਨ ਸਿੰਘ, ਬਠਿੰਡਾ
15. ਹਰਦੀਪ ਸਿੰਘ, ਬਠਿੰਡਾ
16. ਜੇ. ਬੀ. ਆਟੋਮੋਬਾਇਲ, ਬਠਿੰਡਾ
17. ਪ੍ਰਿੰਸੀਪਲ ਮਨਜੀਤ ਸਿੰਘ, ਬਠਿੰਡਾ
18. ਸੁਰਜੀਤ ਸਿੰਘ, ਬਠਿੰਡਾ
19. ਬਲਤੇਜ ਸਿੰਘ ਵਾਂਦਰ, ਬਠਿੰਡਾ
20. ਸੁਰਿੰਦਰਪਾਲ ਅਹੂਜਾ, ਬਠਿੰਡਾ
21. ਵਿਜੈ ਕੁਮਾਰ, ਬਠਿੰਡਾ
22. ਭਾਗ ਸਿੰਘ, ਚੁੱਘੇ ਕਲਾਂ (ਬਠਿੰਡਾ)

# ਬੋਲ ਸਦੀਵੀਂ



## ਬੁਲੰਦ ਜ਼ੁਬਾਨ

ਮੇਰੀ ਕਵਿਤਾ
ਮਨ-ਪਰਚਾਵਾ ਨਹੀਂ ਹੈ
ਦਿਲ-ਬਹਿਲਾਵਾ ਨਹੀਂ ਹੈ
ਸੁਪਨ-ਸਹਿਲਾਵਾ ਨਹੀਂ ਹੈ
ਮੇਰੀ ਕਵਿਤਾ
ਦੈਵੀ-ਨਜ਼ਾਰਾ ਨਹੀਂ ਹੈ
ਅੰਨ੍ਹੇ ਵੇਗ 'ਚ ਲੱਗਿਆ
ਕੋਈ ਨਾਹਰਾ ਨਹੀਂ ਹੈ
ਮੇਰੀ ਕਵਿਤਾ
ਇੱਕ ਸੋਚ ਹੈ
ਇੱਕ ਵਿਚਾਰ ਹੈ
ਸੋਚ-ਵਿਚਾਰ ਕੇ
ਕਿਸੇ ਨਰੋਈ ਵਿਚਾਰਧਾਰਾ ਦੇ
ਲੜ-ਲੱਗਣ ਲਈ
ਇੱਕ ਹੋਕਾ ਹੈ
ਇਹ
ਖ਼ਾਮੋਸ਼ ਲੋਕਾਈ ਦੀ
ਦੰਦਾਂ ਹੇਠ ਦਿੱਤੀ ਜੀਭ ਲਈ
ਇੱਕ
ਬੁਲੰਦ ਜੁਬਾਨ ਹੈ।

**ਡਾ. ਹਰਵਿੰਦਰ ਸਿੰਘ ਸਿਰਸਾ**

## ਅਹਿਦ

ਸੁਲਘਦੇ ਭਾਵਾਂ ਨੂੰ
'ਬਲਦੀ ਲਾਟ' ਬਣਾਉਣ ਲਈ
ਚੱਲ ਤੁਰੀਏ ਤਲੀ 'ਤੇ
ਅੰਗਿਆਰ ਧਰ ਕੇ
ਏਸ ਮਘਦੀ ਲਾਟ ਦੀ ਲੋਅ ਸਦਕਾ
ਬਾਜ਼ੀ ਜਿੱਤੀਏ
ਕਾਲਖਾਂ ਪਾਰ ਕਰਕੇ!

**ਪ੍ਰੋ. ਕਰਮਜੀਤ ਕੌਰ ਕਿਸ਼ਾਂਵਲ**

## ਆਜ਼ਾਦੀ

ਕਿਉਂ ਬਈ ਨਿਹਾਲਿਆ ਆਜ਼ਾਦੀ ਨੀ ਵੇਖੀ,
ਨਾ ਬਈ ਭਰਾਵਾ ਨਾ ਖਾਧੀ ਨਾ ਦੇਖੀ।

ਮੈਂ ਜੱਗੂ ਤੋਂ ਸੁਣਿਆ ਅੰਬਾਲ਼ੇ ਖੜ੍ਹੀ ਸੀ,
ਬੜੀ ਭੀੜ ਉਸਦੇ ਦੁਆਲ਼ੇ ਜੁੜੀ ਸੀ।

ਗ਼ਰੀਬਾਂ ਨਾਲ ਲੱਗਦੀ ਲੜੀ ਹੋਈ ਏ ਖ਼ਬਰੇ,
ਅਮੀਰਾਂ ਦੇ ਧੱਕੇ ਚੜੀ ਹੋਈ ਏ ਖ਼ਬਰੇ।
ਅਖ਼ਬਾਰਾਂ 'ਚ ਪੜ੍ਹਿਆਂ ਜਰਵਾਣੀ ਜਿਹੀ ਏ,
ਕੋਈ ਸੋਹਣੀ ਤਾਂ ਨਹੀਂ ਐਵੇਂ ਕਾਣੀ ਜਿਹੀ ਏ।

ਮੰਨੇ ਜੇ ਓਹ ਕਹਿਣਾ ਅਸੀਂ ਵੀ ਮੰਗਵਾਈਏ,
ਛੰਨਾਂ ਤੇ ਢਾਰਿਆਂ 'ਚ ਭੁੰਜੇ ਸਵਾਈਏ।
ਪਰ ਏਨਾ ਪਤਾ ਨਹੀਂ ਕੀ ਖਾਂਦੀ ਹੁੰਦੀ ਏ,
ਕਿਹੜੀ ਚੀਜ਼ ਤੋਂ ਦਿਲ ਚੁਰਾਂਦੀ ਹੁੰਦੀ ਏ?
ਸ਼ਿਮਲੇ ਤਾਂ ਉਸ ਅੱਗੇ ਆਂਡੇ ਹੁੰਦੇ ਨੇ,
ਬਈ ਸਾਡੀ ਤਾਂ ਖੁਰਲੀ 'ਚ ਟਾਂਡੇ ਹੁੰਦੇ ਨੇ।

**ਗੁਰਦਾਸ ਰਾਮ ਆਲਮ**

## ਸੱਜਰੀ ਪ੍ਰਭਾਤ

"ਆ ਸੱਜਣਾ ਬਹਿ ਗੱਲਾਂ ਕਰੀਏ
ਗੱਲਾਂ ਕੁਝ ਹਾਲਾਤ ਦੀਆਂ
ਹੱਕਾਂ ਦੇ ਲਈ ਲੜਦੀ ਤੇ
ਟੁੱਕ ਮੰਗਦੀ ਇਕ ਜਮਾਤ ਦੀਆਂ
ਤੇਰੀਆਂ ਮੇਰੀਆਂ ਸਾਂਝਾਂ ਦੇ ਵਿੱਚ
ਸਾਂਝ ਅਸਾਡੀ ਇਹ ਵੀ ਹੈ
ਫੁੱਲ ਚੜ੍ਹਾਈਏ ਸੁਣਕੇ ਗੱਲਾਂ
ਹਰ ਸੱਜਰੀ ਪ੍ਰਭਾਤ ਦੀਆਂ।"



**ਸੁਰਿੰਦਰ ਗੀਤ**

## ਛੱਟਾ ਚਾਨਣਾਂ ਦਾ

ਐ ਜ਼ਿੰਦਗੀ ਦੇ ਆਸ਼ਕ ਯੁਵਕੋ,
ਐ ਨੱਢੀਓ ਮੁਟਿਆਰੋ।
ਹੱਥੀਂ ਲੈ ਕਿਰਨਾਂ ਦੀ ਬਹੁਕਰ ਮਿਲਕੇ ਹੰਭਲਾ ਮਾਰੋ।
ਹੂੰਝ ਦਿਓ ਜ਼ਿੰਦਗੀ ਦੇ ਹਨੇਰੇ ਆਂਗਣ ਨਵੇਂ ਸੰਵਾਰੋ।
ਹੈ ਰੁੱਖੜਾ ਨਦੀ ਕਿਨਾਰੇ
ਇਸ ਹੁਣ ਢਈ ਜਾਣਾ।
ਛੱਟਾ ਚਾਨਣਾ ਦਾ ਦਈ ਜਾਣਾ ..

**ਸੁਰਿੰਦਰ ਗਿੱਲ**

# ਸ਼ੁਭ-ਅਸ਼ੁਭ ਦਾ ਭਰਮ ਜਾਲ

ਸੁਖਦੇਵ ਫਗਵਾੜਾ



ਉਸਾਰੂ ਸੋਚ ਅਤੇ ਵਿਗਿਆਨ ਦੇ ਪਾਸਾਰੇ ਕਾਰਣ ਸਮਾਜ 'ਚ ਪ੍ਰਚਲਿਤ ਫਜ਼ੂਲ ਰੀਤੀ-ਰਿਵਾਜਾਂ, ਮਿੱਥਾਂ, ਵਹਿਮਾਂ-ਭਰਮਾਂ ਅਤੇ ਵੱਖ ਵੱਖ ਗੈਰ ਵਿਗਿਆਨਕ ਵਰਤਾਰਿਆਂ ਨੂੰ, ਜੋ ਅੱਜ ਪ੍ਰਭਾਵਹੀਣ ਹੋ ਗਏ, ਮਨੁੱਖ ਨੇ ਤਿਆਗ ਦਿੱਤਾ ਹੈ। ਜੋ ਅਰਥਵਾਨ ਹਨ, ਉਨ੍ਹਾਂ ਨੂੰ ਅਪਣਾਇਆ ਹੈ। ਸਮਾਜ ਨੂੰ ਗਤੀਸ਼ੀਲ ਕਰਨ ਲਈ ਕੁੱਝ ਨਵੀਆਂ ਸਿਰਜਣਾਵਾਂ ਕੀਤੀਆਂ ਹਨ। ਅੱਜ ਦੇ ਵਿਗਿਆਨਕ ਯੁੱਗ ਵਿੱਚ ਸ਼ੁਭ-ਅਸ਼ੁਭ ਦਾ ਗੈਰਵਿਗਿਆਨਕ ਫਲਸਫ਼ਾ ਸਮਾਜ ਦੇ ਬਹੁਤ ਹੀ ਚਲਾਕ ਤੇ ਪ੍ਰਜੀਵੀ ਕਿਸਮ ਦੇ ਇੱਕ ਪੁਜਾਰੀ ਵਰਗ ਨੇ ਇੱਕ ਸਾਜਿਸ਼ ਤਹਿਤ ਫੈਲਾਇਆ ਹੋਇਆ ਹੈ। ਇਹ ਅਜਿਹਾ ਫਲਸਫ਼ਾ ਹੈ ਜਿਸ ਵਿੱਚ ਸਮਾਜ ਦੇ ਵੱਡੇ ਹਿੱਸੇ ਨੂੰ, ਖਾਸ ਕਰ ਕਿਰਤੀ ਵਰਗ ਨੂੰ, ਫਸਾਇਆ ਹੋਇਆ ਹੈ। ਚੰਗੇ ਪੜ੍ਹੇ ਲਿਖੇ ਲੋਕ ਇਨ੍ਹਾਂ ਤਰਕਹੀਣ ਮਿੱਥਾਂ ਨੂੰ ਅੱਖਾਂ ਮੀਟ ਕੇ ਮੰਨ ਰਹੇ ਹਨ। ਇਹ ਅੰਧਵਿਸ਼ਵਾਸੀ ਫਲਸਫ਼ਾ ਅਗਿਆਨਤਾ ਕਾਰਣ ਜਾਂ ਬੇਵਸੀ ਕਾਰਣ ਪੀੜ੍ਹੀ-ਦਰ-ਪੀੜ੍ਹੀ ਅਮਰਵੇਲ ਵਾਂਗ ਵਧ ਰਿਹਾ ਹੈ। ਇਸ ਫਲਸਫੇ ਨੇ ਮਨੁੱਖ ਦੇ ਜਨਮ ਤੋਂ ਮਰਨ ਤੱਕ ਅਤੇ ਖੁਸ਼ੀ ਗਮੀ ਦੇ ਹਰ ਵਰਤਾਰੇ 'ਤੇ ਗਹਿਰਾ ਪ੍ਰਭਾਵ ਪਾਇਆ ਹੋਇਆ ਹੈ।

ਆਓ ਮਨੁੱਖ ਦੀ ਰੋਜ਼ਾਨਾ ਜ਼ਿੰਦਗੀ 'ਚ ਸ਼ੁਭ-ਅਸ਼ੁਭ ਦੀਆਂ ਕੁੱਝ ਖਾਸ ਉਦਾਹਰਣਾਂ 'ਤੇ ਝਾਤ ਮਾਰੀਏ। ਜਦੋਂ ਕਿਸੇ ਨੇ ਨਵਾਂ ਮਕਾਨ ਬਣਾਉਣਾ ਹੋਵੇ, ਨਵਾਂ ਕੰਮ ਚਲਾਉਣਾ ਹੋਵੇ ਤਾਂ ਇਨ੍ਹਾਂ ਨੂੰ ਸ਼ੁਰੂ ਕਰਨ ਲਈ ਸ਼ੁਭ ਸਮਾਂ ਕਢਵਾਇਆ ਜਾਂਦਾ ਹੈ ਤੇ ਅਜਿਹੇ ਮੌਕੇ ਪੂਜਾ-ਪਾਠ ਕਰਨ ਨੂੰ ਸ਼ੁਭ ਸਮਝਿਆ ਜਾਂਦਾ ਹੈ। ਕਿਸੇ ਖਾਸ ਕੰਮ 'ਤੇ ਜਾਣ ਸਮੇਂ ਖਾਲੀ ਟੋਕਰਾ ਮਿਲ ਜਾਵੇ, ਖਾਲੀ ਭਾਂਡਾ ਮਿਲ ਜਾਵੇ, ਅਜਿਹੇ ਸਮੇਂ ਕਿਸੇ ਦੇ ਛਿੱਕ ਮਾਰਨ ਨੂੰ ਅਸ਼ੁੱਭ, ਪਰ ਅਜਿਹੇ ਮੌਕੇ ਦਹੀ ਜਾਂ ਖੰਡ ਖਾ ਕੇ ਜਾਣ ਨੂੰ ਸ਼ੁਭ ਮੰਨਿਆ ਜਾਂਦਾ ਹੈ। ਯਾਤਰਾ 'ਤੇ ਜਾਣ ਸਮੇਂ ਕੋਈ ਮਗਰੋਂ ਆਵਾਜ਼ ਮਾਰ ਦੇਵੇ, ਬਿੱਲੀ ਰਸਤਾ ਕੱਟ ਦੇਵੇ ਤਾਂ ਅਸ਼ੁਭ/ਮਾੜਾ ਕਿਹਾ ਜਾਂਦਾ ਹੈ। ਨਵੇਂ ਬੱਚੇ ਦਾ ਨਾਂ ਰੱਖਣ ਸਮੇਂ ਸ਼ੁਭ ਅੱਖਰਾਂ ਦੀ ਭਾਲ ਕੀਤੀ ਜਾਂਦੀ ਹੈ। ਕੱਪੜੇ ਦੇ ਰੰਗ ਨੂੰ ਵੀ ਸ਼ੁਭ-ਅਸ਼ੁਭ ਕਿਹਾ ਜਾਂਦਾ ਹੈ। ਕੋਈ ਕਾਲੇ ਕੱਪੜੇ ਤੇ ਕੋਈ ਹਰੇ ਕੱਪੜੇ ਨੂੰ ਅਸ਼ੁਭ ਮੰਨੀ ਜਾਂਦੇ ਹਨ। ਸਿਰ ਨਹਾਉਣ ਸਮੇਂ ਅਤੇ ਨਵੇਂ ਕੱਪੜੇ ਪਾਉਣ ਵਾਸਤੇ ਵੀ ਸ਼ੁਭ ਦਿਨਾਂ ਦੀ ਭਾਲ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦੀਆਂ ਅਣਗਿਣਤ ਮਨੌਤਾਂ ਅਤੇ ਮਿੱਥਾਂ ਹਨ ਜਿੰਨਾਂ ਨੇ ਚੰਗੇ ਭਲੇ ਮਨੁੱਖਾਂ ਨੂੰ ਭਰਮ ਜਾਲ ਵਿੱਚ ਪਾਇਆ ਹੋਇਆ ਹੈ।

ਇਸ ਫਲਸਫੇ ਨੇ ਜਿੱਥੇ ਮਨੁੱਖ ਦੀ ਆਰਥਿਕ ਲੁੱਟ ਨੂੰ ਬਰਕਰਾਰ ਰੱਖਿਆ, ਉੱਥੇ ਉਸ ਨੂੰ ਮਾਨਸਿਕ ਤੌਰ 'ਤੇ ਗੁਲਾਮ ਅਤੇ ਅੰਧਵਿਸ਼ਵਾਸੀ ਬਣਾ ਦਿੱਤਾ ਹੈ। ਸਮਾਜ ਦੇ ਸੋਚਣ ਦਾ ਵੱਡਾ ਸਵਾਲ ਇਹ ਹੈ ਕਿ ਕੀ ਸ਼ੁਭ-ਅਸ਼ੁਭ ਫਲਸਫ਼ੇ ਨੂੰ ਮੰਨ ਕੇ ਸਮਾਜ ਨੂੰ ਮਾਨਵੀ ਲੀਹਾਂ 'ਤੇ ਵਿਕਸਤ ਕੀਤਾ ਜਾ ਸਕਦਾ ਹੈ। ਅਜਿਹਾ ਬਿਲਕੁਲ ਨਹੀਂ ਹੋ ਸਕਦਾ। ਕਿਉਂਕਿ ਕਿਸੇ ਕੰਮ ਦੇ ਹੋਣ ਜਾਂ ਨਾ ਹੋਣ ਦਾ ਆਧਾਰ ਕੰਮ ਦੀ ਕਿਸਮ ਅਤੇ ਕੰਮ ਕਰਨ ਵਾਲੇ ਅਧਿਕਾਰੀ ਦੀ ਨੀਯਤ 'ਤੇ ਨਿਰਭਰ ਕਰਦਾ ਹੈ। ਛਿੱਕ ਜੇਕਰ ਸਾਡੇ ਬੱਚੇ/ਆਦਮੀ ਨੇ ਮਾਰੀ ਤਾਂ ਸ਼ੁਭ, ਜੇ ਗੁਆਂਢੀਆਂ ਨੇ ਮਾਰੀ ਤਾਂ ਅਸ਼ੁਭ ਹੁੰਦੀ ਹੈ। ਪਰ ਛਿੱਕ ਤਾਂ ਸਾਡੀ ਸਾਹ ਨਲੀ ਦੀ ਪ੍ਰਤੀਕਿਰਿਆ ਹੈ। ਜਦੋਂ ਨੱਕ ਅੰਦਰ ਧੂੜ ਕਣ ਚਲਿਆ ਜਾਵੇ ਜਾਂ ਅਜਿਹੀ ਚੀਜ ਖਾਧੀ/ਪੀਤੀ ਜਾਵੇ ਜਿਸਨੂੰ ਸਾਡਾ ਸਰੀਰ ਬਰਦਾਸ਼ਤ ਨਹੀਂ ਕਰਦਾ ਤਾਂ ਸਾਹ ਨਲੀ ਪ੍ਰਕਿਰਿਆ ਛਿੱਕ ਰਾਹੀਂ ਜਾਹਰ ਕਰਦੀ ਹੈ। ਇਹ ਤਰ੍ਹਾਂ ਛਿੱਕ ਦਾ ਸ਼ੁਭ-ਅਸ਼ੁਭ ਨਾਲ ਕੋਈ ਸਬੰਧ ਨਹੀਂ। ਸਿਰਫ਼ ਸਾਡੇ ਸੋਚਣ ਦਾ ਨਜ਼ਰੀਆ ਗਲਤ ਹੁੰਦਾ ਹੈ। ਅਸੀਂ ਜ਼ਿੰਦਗੀ 'ਚ ਵਾਪਰਦੇ ਸ਼ੁਭ-ਅਸ਼ੁਭ ਜਾਂ ਚੰਗੇ ਮਾੜੇ ਵਰਤਾਰਿਆਂ ਦੇ ਕਾਰਣ ਨੂੰ ਸਮਝਣ 'ਚ ਜਦੋਂ ਅਸਮਰਥ ਹੁੰਦੇ ਤਾਂ ਦਿਨਾਂ, ਸਮਾਂ, ਮਹੀਨਿਆਂ, ਜੀਵਾਂ ਅਤੇ ਆਦਮੀਆਂ ਆਦਿ ਨੂੰ ਹੀ ਸ਼ੁਭ-ਅਸ਼ੁਭ ਸਮਝ ਲੈਂਦੇ ਹਾਂ। ਜਦੋਂ ਕਿ ਦਿਨ, ਮਹੀਨੇ, ਸਾਲ, ਰੁੱਤਾਂ, ਮਨੁੱਖਾਂ ਤੇ ਜੀਵਾਂ ਆਦਿ ਦੇ ਨਾਂ ਮਨੁੱਖ ਨੇ ਆਪਣੀ ਸਹੂਲਤ ਲਈ ਰੱਖੇ ਹਨ। ਭਲਾ ਸੋਚੋ ਜੇਕਰ ਦਿਨਾਂ ਤੇ ਮਹੀਨਿਆਂ ਦੇ ਨਾਂ ਨਾ ਹੁੰਦੇ ਤਾਂ ਅਸੀਂ ਕਿਵੇਂ ਸਮੇਂ ਦੀ ਗਿਣਤੀ ਕਰਦੇ। ਜੇਕਰ ਮਨੁੱਖਾਂ, ਜਾਨਵਰਾਂ ਤੇ ਦਰੱਖਤਾਂ ਆਦਿ ਦੇ ਨਾਮ ਮਨੁੱਖ ਨੇ ਨਾ ਰੱਖੇ ਹੁੰਦੇ ਤਾਂ ਕਿਵੇਂ ਦੱਸਦੇ ਫਲਾਨਾ ਆਦਮੀ, ਫਲਾਨਾ ਜਾਨਵਰ ਆਦਿ ਦੇਖਿਆ ਹੈ? ਡਾ. ਭੀਮ ਰਾਓ ਅੰਬੇਡਕਰ ਨੇ ਫਲਸਫ਼ਿਆਂ ਦਾ ਵਰਗੀਕਰਨ ਕਰਨ ਸਮੇਂ ਲਿਖਿਆ ਹੈ :

"ਸਮੁੱਚੇ ਵਿਸ਼ਵ ਦਾ ਨਾਮਕਰਨ ਮਨੁੱਖ ਨੇ ਹੀ ਕੀਤਾ

***ਬਾਕੀ ਪੰਨਾ 50 'ਤੇ***

# ਕਿਸਾਨ ਸੰਘਰਸ਼ ਵਿੱਚ ਤਰਕਸ਼ੀਲ ਪੁਸਤਕਾਂ ਦਾ ਛੱਟਾ

ਪੰਜਾਬ ਤੋਂ 26 ਨਵੰਬਰ ਨੂੰ ਦਿੱਲੀ ਪਹੁੰਚੇ ਕਿਸਾਨ ਸੰਘਰਸ਼ ਲਈ ਗੁਆਂਢੀ ਰਾਜਾਂ ਨੇ ਮਨ ਖੋਲ੍ਹ ਕੇ ਮੱਦਦ ਕੀਤੀ। ਰਾਜਧਾਨੀ ਦੇ ਵੱਖ ਵੱਖ ਬਾਰਡਰਾਂ 'ਤੇ ਡਟੇ ਕਿਸਾਨਾਂ ਦੀ ਮਾਨਸਿਕ ਸਿਹਤ ਦੀ ਤੰਦਰੁਸਤੀ ਲਈ ਤਰਕਸ਼ੀਲ, ਸਾਹਿਤਕ ਤੇ ਵਿਦੇਸ਼ਾਂ ਵਿੱਚ ਵਸਦੇ ਸੁਹਿਰਦ ਸੱਜਣਾਂ ਨੇ ਕੁੱਝ ਸਾਰਥਕ ਕਾਰਜ ਕਰਨ ਦਾ ਮਨ ਬਣਾਇਆ। ਇੰਗਲੈਂਡ ਵਸਦੇ ਤਰਕਸ਼ੀਲ ਸਨੇਹੀਆਂ ਅਵਤਾਰ ਤਾਰੀ, ਸਾਥੀ ਭਗਵੰਤ ਤੇ ਕਮਲ ਹੁਰਾਂ ਦੀ ਪਹਿਲਕਦਮੀ ਤੇ ਸਹਿਯੋਗ ਨਾਲ ਆਪਣੇ ਹੱਕਾਂ ਲਈ ਰਾਜਧਾਨੀ ਡਟੇ ਕਿਸਾਨਾਂ ਦੇ ਹੱਥਾਂ ਵਿੱਚ ਮੁਫ਼ਤ ਤਰਕਸ਼ੀਲ ਪੁਸਤਕਾਂ ਦੇਣ ਦਾ ਪ੍ਰੋਗਰਾਮ ਬਣਿਆ। ਸੂਬਾਈ ਮੀਟਿੰਗ ਵਿੱਚ 12-13 ਦਸੰਬਰ ਨੂੰ ਵੱਡੇ ਕਾਫ਼ਲੇ ਸਮੇਤ ਦਿੱਲੀ ਜਾਣਾ ਤੈਅ ਕੀਤਾ ਗਿਆ।

**ਸਾਹਿਤ ਵੈਨ ਦਿੱਲੀ ਵੱਲ:**

12 ਦਸੰਬਰ ਨੂੰ ਪੁਸਤਕਾਂ ਨਾਲ ਭਰੀ ਤਰਕਸ਼ੀਲ ਸਾਹਿਤ ਵੈਨ ਮੁੱਖ ਦਫਤਰ, ਤਰਕਸ਼ੀਲ ਭਵਨ ਬਰਨਾਲਾ ਤੋਂ ਚੱਲ ਟਿੱਕਰੀ ਬਾਰਡਰ 'ਤੇ ਬਹਾਦਰਗੜ੍ਹ ਬੱਸ ਸਟੈਂਡ ਤੇ ਜਾ ਪਹੁੰਚੀ। ਜੋਨ ਬਰਨਾਲਾ, ਲੁਧਿਆਣਾ, ਬਠਿੰਡਾ, ਅੰਮ੍ਰਿਤਸਰ ਤੇ ਜਲੰਧਰ ਤੋਂ ਤਰਕਸ਼ੀਲ ਆਗੂਆਂ ਦੇ ਕਾਫਲੇ ਪਹੁੰਚਣ ਲੱਗੇ। ਸਾਹਿਤ ਵੈਨ ਦੇ ਮੰਚ ਤੋਂ ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ ਕਿਸਾਨਾਂ ਨੂੰ ਸੰਬੋਧਤ ਹੋਏ। ਸੈਂਕੜੇ ਕਿਸਾਨ ਟਰਾਲੀ ਰੂਪੀ ਘਰਾਂ ਚੋਂ ਬਾਹਰ ਆ ਵੈਨ ਦੁਆਲੇ ਜੁੜਨ ਲੱਗੇ। ਉਹਨਾਂ ਕਿਸਾਨਾਂ ਦੇ ਸਿਦਕ ਤੇ ਸਿਰੜ ਦੀ ਦਾਦ ਦਿੰਦਿਆਂ ਆਖਿਆ ਕਿ ਭਾਜਪਾ ਹਕੂਮਤ ਵੱਲੋਂ ਪਾਸ ਕੀਤੇ ਤਿੰਨ ਖੇਤੀ ਵਿਰੋਧੀ ਕਾਲੇ ਕਾਨੂੰਨ ਮਾੜੀ ਕਿਸਮਤ ਜਾਂ ਕਰਮਾਂ ਦਾ ਨਤੀਜਾ ਨਹੀਂ ਹਨ। ਸਗੋਂ ਇਹ ਕੇਂਦਰ ਸਰਕਾਰ ਦੀਆਂ ਲੋਕ ਵਿਰੋਧੀ ਨੀਤੀਆਂ ਸਦਕਾ ਹੈ। ਉਹਨਾਂ ਆਖਿਆ ਕਿ ਅਸੀਂ ਤੁਹਾਡੇ ਲਈ ਚੇਤਨਾ ਦੇ ਚਾਨਣ ਵਾਲੀਆਂ ਪੁਸਤਕਾਂ ਲੈ ਕੇ ਆਏ ਹਾਂ। ਜਿਹੜੀਆਂ ਤੁਹਾਡਾ ਮਾਰਗ ਦਰਸਨ ਕਰਨਗੀਆਂ।

**ਆਗਾਜ਼:** ਤਰਕਸ਼ੀਲ ਲੇਖਕਾਂ ਰਣਧੀਰ ਗਿੱਲ ਪੱਤੀ, ਤਰਲੋਚਨ ਸਮਰਾਲਾ, ਜਸਵੰਤ ਮੁਹਾਲੀ ਤੇ ਸੁਮੀਤ ਸਿੰਘ ਦੀ ਹਾਜਰੀ ਵਿੱਚ ਸੂਬਾਈ ਤਰਕਸ਼ੀਲ ਆਗੂਆਂ ਸੁਖਵਿੰਦਰ ਬਾਗਪੁਰ, ਹਰਿੰਦਰ ਲਾਲੀ, ਅਜੀਤ ਪ੍ਰਦੇਸੀ, ਜਸਵੰਤ ਜੀਰਖ, ਰਾਮ ਸਿੰਘ ਨਿਰਮਾਣ, ਅੰਮ੍ਰਿਤ ਰਿਸ਼ੀ, ਰਾਮ ਕੁਮਾਰ ਪਟਿਆਲਾ, ਜੁਝਾਰ ਲੌਂਗੋਵਾਲ ਤੇ ਸੁਖਦੇਵ ਫਗਵਾੜਾ ਨੇ ਕਿਸਾਨਾਂ ਨੂੰ ਪੁਸਤਕਾਂ ਵੰਡਣ ਦਾ ਆਗਾਜ ਕੀਤਾ। ਵੈਨ ਕੋਲ ਖੜੇ ਸੈਂਕੜੇ ਕਿਸਾਨਾਂ ਨੂੰ ਪੁਸਤਕਾਂ ਵੰਡਣ ਉਪਰੰਤ ਟਰਾਲੀ ਘਰਾਂ ਤੱਕ ਪੁਸਤਕਾਂ ਪੁੱਜਦਾ ਕੀਤੀਆਂ ਗਈਆਂ। ਪੰਜਾਬ ਦੇ ਸਾਰੇ ਜੋਨਾਂ ਦੇ ਪਹੁੰਚਣ ਉਪਰੰਤ ਕਿਸਾਨ ਮੋਰਚੇ ਵਿੱਚ ਪੁੱਜੇ ਤਰਕਸ਼ੀਲ ਕਾਮਿਆਂ ਦਾ ਵੱਡਾ ਕਾਫਲਾ ਬਾਬਾ ਬੰਦਾ ਸਿੰਘ ਬਹਾਦਰ ਨਗਰ ਦੇ ਮੰਚ ਵੱਲ ਹੋ ਤੁਰਿਆ। ਲੋਕ ਏਕਤਾ ਤੇ ਵਿਗਿਆਨਕ ਚੇਤਨਾ ਦੇ ਨਾਅਰੇ ਗੁੰਜਾਉਂਦਾ ਕਾਫਲਾ ਮੰਚ ਕੋਲ ਪੁੱਜਾ। ਲੰਬੇ ਕਾਫਲੇ ਦਾ ਮੰਚ ਤੋਂ ਨਿੱਘਾ ਸੁਆਗਤ ਕੀਤਾ ਗਿਆ। ਕਿਸਾਨ ਆਗੂ ਸ਼ਿੰਗਾਰਾ ਸਿੰਘ ਮਾਨ ਨੇ ਕਾਫਲੇ ਨੂੰ ਜੀ ਆਇਆਂ ਨੂੰ ਆਖਿਆ। ਤਰਕਸ਼ੀਲ ਕਾਮਿਆਂ ਨੇ ਪੰਡਾਲ ਚ ਜੁੜੇ ਸੈਂਕੜੇ ਕਿਸਾਨ, ਮਰਦ, ਔਰਤਾਂ, ਨੌਜਵਾਨਾਂ ਤੇ ਬੱਚਿਆਂ ਨੂੰ ਤਰਕਸ਼ੀਲ ਪੁਸਤਕਾਂ ਵੰਡੀਆਂ। ਮੰਚ ਤੋਂ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਸੰਘਰਸ਼ੀ ਕਿਸਾਨਾਂ ਨੂੰ ਸੰਬੋਧਤ ਹੋਏ। ਉਹਨਾਂ ਆਖਿਆ ਕਿ ਇਤਿਹਾਸ ਗਵਾਹ ਹੈ ਕਿ ਸੰਘਰਸ਼ ਹੀ ਹੱਕ ਹਾਸਲ ਕਰਨ ਦਾ ਇੱਕੋ ਇੱਕ ਰਾਹ ਹੈ। ਜਿਸ 'ਤੇ ਚਲਦਿਆਂ ਤੁਸੀਂ ਦਿੱਲੀ ਦਾ ਦਰ ਮੱਲ ਲਿਆ ਹੈ। ਜਦਕਿ ਅਖੌਤੀ ਬਾਬੇ ਜਨਮਾਂ ਕਰਮਾਂ ਦੇ ਲਾਰਿਆਂ ਤੇ ਝੂਠੇ ਦਿਲਾਸਿਆਂ ਨਾਲ ਸੰਘਰਸ਼ ਦੇ ਰਾਹਾਂ ਤੋਂ ਮੋੜ ਰਾਜ ਸੱਤਾ ਦੇ ਹੱਕ ਵਿੱਚ ਭੁਗਤਦੇ ਹਨ। ਉਹਨਾਂ ਐਲਾਨ ਕੀਤਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਕਿਸਾਨ ਸੰਘਰਸ਼ ਵਿੱਚ ਸਾਮਲ ਹੈ। ਪੰਜਾਬ ਵਿੱਚ ਅਨੇਕਾਂ ਥਾਵਾਂ ਤੋਂ ਤਰਕਸ਼ੀਲ ਕਾਮੇ ਤੁਹਾਡੇ ਨਾਲ ਸੰਘਰਸ਼ ਵਿੱਚ ਡਟੇ ਹੋਏ ਹਨ।

**ਟਿੱਕਰੀ ਬਾਰਡਰ 'ਤੇ:** ਬੰਦਾ ਸਿੰਘ ਬਹਾਦਰ ਨਗਰ ਤੋਂ ਤਰਕਸ਼ੀਲ ਸਾਹਿਤ ਵੈਨ ਨਾਲ ਤਰਕਸ਼ੀਲ ਕਾਫਲਾ ਟਿੱਕਰੀ ਬਾਰਡਰ ਵੱਲ ਤੁਰਿਆ। ਵੈਨ ਦੇ ਬਾਹਰ ਸਹੀਦ ਭਗਤ ਸਿੰਘ ਤੇ ਭਾਅ ਜੀ ਗੁਰਸਰਨ ਸਿੰਘ ਦੀਆਂ ਵਿਚਾਰਾਂ ਸਮੇਤ ਲੱਗੀਆਂ ਵੱਡੀਆਂ ਤਸਵੀਰਾਂ ਵੇਖਣ ਵਾਲਿਆਂ ਲਈ ਇਕ ਸੁਨੇਹਾ ਸਨ ਕਿ ਚੰਗੇਰੀ ਜ਼ਿੰਦਗੀ ਤੇ ਸਮਾਜ ਲਈ ਚੰਗੀਆਂ ਪੁਸਤਕਾਂ ਦਾ ਸਾਥ ਜਰੂਰੀ ਹੈ।

ਟਿੱਕਰੀ ਬਾਰਡਰ 'ਤੇ ਲੱਗੇ ਪੰਡਾਲ ਵਿੱਚ ਜੁੜ ਬੈਠੇ ਸੈਂਕੜੇ ਕਿਸਾਨਾਂ ਤੱਕ ਵੀ ਪੁਸਤਕਾਂ ਪੁੱਜਦਾ ਕੀਤੀਆਂ ਗਈਆਂ। ਸੁਰਜੀਤ ਦੌਧਰ ਦੇ ਯਤਨਾਂ ਸਦਕਾ ਰਾਤ ਦੇ ਠਹਿਰਾਅ ਲਈ ਤਰਕਸ਼ੀਲ ਕਾਫਲਾ ਬਹਾਦਰ ਗੜ੍ਹ ਬੱਸ ਅੱਡੇ ਵੱਲ ਮੁੜਿਆ।

**13 ਦਸੰਬਰ: ਸਿੰਘੂ ਬਾਰਡਰ** : ਸਟੇਜ ਲੱਗਣ ਸਾਰ ਹੀ ਤਰਕਸ਼ੀਲ ਕਾਫਲਾ ਸਾਹਿਤ ਵੈਨ ਨਾਲ ਸਿੰਘੂ ਬਾਰਡਰ 'ਤੇ ਜਾ ਪੁੱਜਾ। ਕਿਸਾਨਾਂ ਦੇ ਵੱਡੇ ਇਕੱਠ ਨੂੰ ਤਰਕਸ਼ੀਲ ਕਾਮਿਆਂ ਨੇ ਬਹੁਤ ਉੱਦਮ ਨਾਲ ਪੁਸਤਕਾਂ ਵੰਡੀਆਂ। ਮੰਚ ਤੋਂ ਮੁੜ ਸੂਬਾ ਜਥੇਬੰਦਕ ਮੁਖੀ ਨੇ ਇਕੱਠ ਨੂੰ ਸੰਬੋਧਨ ਕੀਤਾ। ਉਹਨਾਂ ਕਿਸਾਨ

ਸੰਘਰਸ਼ ਨਾਲ ਇੱਕਮੁੱਠਤਾ ਜਾਹਰ ਕਰਦਿਆਂ ਕਾਲੇ ਕਾਨੂੰਨ ਖਿਲਾਫ ਲੜਾਈ ਨੂੰ ਸਮੇਂ ਦੀ ਲੋੜ ਦੱਸਿਆ। ਪੁਸਤਕਾਂ ਵੰਡਣ ਵਿੱਚ ਗੁਰਪ੍ਰੀਤ ਸਹਿਣਾ, ਜਸਨਦੀਪ, ਡਾ. ਜਗਜੀਤ ਜੱਗੀ, ਜਸਵੰਤ ਬੋਪਾਰਾਏ ਦਾ ਅਹਿਮ ਰੋਲ ਰਿਹਾ।

ਦੋ ਰੋਜਾ ਪੁਸਤਕ ਵੰਡ ਪ੍ਰੋਗਰਾਮ ਵਿੱਚ ਹੋਰਨਾਂ ਤੋਂ ਇਲਾਵਾ ਸੁਰਜੀਤ ਦੌਧਰ, ਅਮਰਜੀਤ ਬਾਈ, ਗਿਆਨ ਸਿੰਘ ਬਠਿੰਡਾ, ਮਨਜੀਤ ਬਾਸਰਕੇ, ਕੁਲਵਿੰਦਰ ਨਗਾਰੀ, ਹਰਪ੍ਰੀਤ ਮੁਹਾਲੀ, ਕੁਲਜੀਤ ਡੰਗਰ ਖੇੜਾ, ਜਗਦੇਵ ਰਾਮਪੁਰਾ, ਚੰਨਣ ਵਾਂਦਰ, ਭੂਰਾ ਸਿੰਘ ਮਹਿਮਾ ਸਰਜਾ, ਜਿੰਦ ਬਾਗਪੁਰ, ਰਾਜਿੰਦਰ ਜੰਡਿਆਲੀ, ਜਸਪਾਲ ਬਾਸਰਕੇ, ਸੰਜੀਵ ਸੁਨਾਮ, ਤੇ ਹੋਰ ਅਨੇਕਾਂ ਆਗੂ ਮੌਜੂਦ ਰਹੇ।

**ਝਲਕਾਂ**

ਕਿਸਾਨਾਂ ਨੇ ਪੁਸਤਕਾਂ ਪ੍ਰਾਪਤ ਕਰਨ ਵਿੱਚ ਭਰਵੀਂ ਰੁਚੀ ਵਿਖਾਈ।

ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ ਵਾਲਾ ਕਿਤਾਬਚਾ 'ਨਾਇਕ ਨੇ ਕਿਹਾ' ਕਿਸਾਨਾਂ ਦੀ ਪਹਿਲੀ ਪਸੰਦ ਬਣਿਆ। ਕਈ ਹਿੰਦੀ ਭਾਸ਼ੀ ਕਿਸਾਨ ਵੀ ਇਹ ਪੁਸਤਕ ਲੈ ਗਏ ਪਰ ਫਿਰ ਮਾਧਿਅਮ ਵੇਖ ਕੇ ਮੋੜ ਗਏ।

'...ਤੇ ਦੇਵ ਪੁਰਸ਼ ਹਾਰ ਗਏ' ਪੁਸਤਕ ਵੀ ਕਿਸਾਨਾਂ ਨੇ ਮੰਗ ਮੰਗ ਕੇ ਪ੍ਰਾਪਤ ਕੀਤੀ।

ਉੱਤਰ ਪ੍ਰਦੇਸ ਤੋਂ ਆਏ ਪੰਜਾਬੀ ਕਿਸਾਨਾਂ ਨੇ ਪੁਸਤਕਾਂ ਹਾਸਲ ਕਰਕੇ ਸੰਘਰਸ਼ ਤੋਂ ਬਾਅਦ ਉੱਥੇ ਬੁਲਾਉਣ ਦੀ ਗੱਲ ਕੀਤੀ।

ਸਿੰਘੂ ਬਾਰਡਰ 'ਤੇ ਹਿੰਦੀ ਮਾਧਿਅਮ ਵਾਲੀਆਂ ਪੁਸਤਕਾਂ ਦੀ ਮੰਗ ਵੀ ਆਈ।

ਟਿੱਕਰੀ ਬਾਰਡਰ 'ਤੇ ਪੁਸਤਕਾਂ ਲੈ ਕੇ ਭੁਪਾਲ (ਮਾਨਸਾ) ਪਿੰਡ ਦੀਆਂ ਮਾਤਾਵਾਂ, ਭੈਣਾਂ, ਬੇਟੀਆਂ ਨੇ ਆਖਿਆ ਕਿ ਕਿਤਾਬਾਂ ਦੇ ਕੇ ਤੁਸੀਂ ਚੰਗਾ ਕੰਮ ਕੀਤਾ। ਮੋਰਚੇ ਵਿੱਚ ਅਸੀਂ ਚੁੱਲ੍ਹੇ ਚੌਂਕੇ ਦਾ ਕੰਮ ਨੀ ਕਰਦੀਆਂ,ਆਹ ਕਿਤਾਬਾਂ ਪੜ੍ਹ ਕੇ ਕੁਸ ਨਵਾਂ ਸਿੱਖ ਲਵਾਂਗੀਆਂ।

**ਵਾਪਸੀ ਦਾ ਰਾਹ**

ਕੁੱਲ 6 ਲੱਖ ਰੁਪਏ ਦੀ ਕੀਮਤ ਦੀਆਂ 12,500 ਪੁਸਤਕਾਂ ਵੰਡ ਤਰਕਸ਼ੀਲ ਸਾਹਿਤ ਵੈਨ ਵਾਪਸ ਤੁਰੀ। ਇਸ ਅਹਿਸਾਸ ਨਾਲ ਕਿਸਾਨ ਸੰਘਰਸ਼ ਵਿੱਚ ਪਾਇਆ ਇਹ ਯੋਗਦਾਨ ਜਰੂਰ ਰੰਗ ਲਿਆਏਗਾ।

**...ਅਦਾਰਾ**

## ਲਾਈਫ਼ ਮੈਂਬਰਸ਼ਿਪ (ਨਵੀਂ ਅਤੇ ਰੀਨਿਊ) 'ਤਰਕਸ਼ੀਲ'

**ਇਕਾਈ ਸ਼ਾਹਕੋਟ**

1. ਜਿੰਦਰ ਬਾਗਪੁਰ, ਪਿੰਡ ਬਾਗਪੁਰ
2. ਸਰਪੰਚ, ਗ੍ਰਾਮ ਪੰਚਾਇਤ ਤਲਵੰਡੀ ਸੰਘੇੜਾ
3. ਸਰਪੰਚ, ਗ੍ਰਾਮ ਪੰਚਾਇਤ ਸਾਦਿਕਪੁਰ
4. ਸਰਪੰਚ, ਗ੍ਰਾਮ ਪੰਚਾਇਤ ਟੁੱਟ ਸ਼ੇਰ ਸਿੰਘ
5. ਪਾਲ ਬਾਗਪੁਰ, ਅਮਨ ਨਗਰ, ਸ਼ਾਹਕੋਟ
6. ਗੁਰਪ੍ਰੀਤ ਸਿੰਘ ਸਾਜਨ, ਅਜਾਦ ਨਗਰ, ਸ਼ਾਹਕੋਟ
7. ਹਰ ਗੋਪਾਲ ਸਿੰਘ, ਗੋਇੰਦਵਾਲ ਸਾਹਿਬ
8. ਦਲਬਾਰਾ ਰੂਪੇਵਾਲੀ, ਪਿੰਡ ਰੂਪੇਵਾਲੀ
9. ਡਾ. ਗੁਰਪ੍ਰੀਤ ਸਿੰਘ, ਪਿੰਡ ਰੂਪੇਵਾਲੀ
10. ਅਨਮੋਲ ਸਪੁੱਤਰੀ ਪਰਮਜੀਤ ਸਿੰਘ, ਸਲੈਚਾਂ ਰੋਡ ਸ਼ਾਹਕੋਟ
11. ਹਰਮਨਪ੍ਰੀਤ ਸਿੰਘ ਸਪੁੱਤਰ ਰਾਜਿੰਦਰ ਸਿੰਘ, ਭੱਦਮਾਂ
12. ਬਿੱਟੂ ਰੂਪੇਵਾਲੀ, ਬਿੱਟੂ ਜਨਰਲ ਸਟੋਰ, ਸ਼ਾਹਕੋਟ
13. ਸੋਢੀ ਸਿੰਘ ਵਿਰਦੀ, ਸ਼ਾਹਕੋਟ ਰੋਡ ਸਲੈਚਾਂ
14. ਬਲਵਿੰਦਰ ਸਿੰਘ LIC, ਨਿਊ ਕਰਤਾਰ ਨਗਰ, ਸ਼ਾਹਕੋਟ
15. ਸਰਬਜੀਤ ਸਿੰਘ, ਜੰਡਿਆਲਾ ਗੁਰੂ
16. ਹਰਦੀਪ ਸਿੰਘ, ਸਪੁੱਤਰ ਗੁਰਚਰਨ ਸਿੰਘ, ਬਾਗਪੁਰ
17. ਅਮਰਜੀਤ ਸਿੰਘ ਸਪੁੱਤਰ ਦਰਸ਼ਨ ਸਿੰਘ, ਪਿੰਡ ਧਰਮੀਵਾਲ
18. ਗਿਆਨ ਸੈਦਪੁਰੀ, ਪਿੰਡ ਸੈਦਪੁਰ ਝਿੜੀ
19. ਡਾ. ਜਗਦੀਸ਼ ਰਾਏ ਗੋਇਲ, ਮੋਗਾ ਰੋਡ ਸ਼ਾਹਕੋਟ
20. ਕਵਿਤਾ ਕੰਬੋਜ਼, ਫਰੀਦਾਬਾਦ
21. ਅਮਨਦੀਪ ਸਿੰਘ ਮੋਮੀ, ਪਿੰਡ ਨਾਗ ਕਲਾਂ (ਅੰਮ੍ਰਿਤਸਰ)
22. ਤੇਜਪਾਲ ਸਿੰਘ ਪਟਵਾਰੀ, ਮੀਏਂਵਾਲ ਅਰਾਈਆਂ
23. ਸਰਪੰਚ ਗ੍ਰਾਮ ਪੰਚਾਇਤ ਕੰਧੋਲਾ ਕਲਾਂ
24. ਸਰਪੰਚ, ਗ੍ਰਾਮ ਪੰਚਾਇਤ ਚੂਹੇਕੀ
25. ਦੇਸ ਰਾਜ ਜਾਫਰਵਾਲ, ਪਿੰਡ ਜਾਫਰਵਾਲ
26. ਪ੍ਰਿ. ਮਨਜੀਤ ਸਿੰਘ, ਪੱਤੀ ਸਾਹਲਾ ਨਗਰ, ਮਲਸੀਆਂ
27. ਪਰਮਜੀਤ ਸਿੰਘ, ਹੀਰਾ ਫਿਸ਼ ਫਾਰਮ, ਮਲਸੀਆਂ
28. ਅਮਨ ਬਾਗਪੁਰੀ, ਪਿੰਡ ਬਾਗਪੁਰ
29. ਡਾ. ਰੇਸ਼ਮ ਰੂਪੇਵਾਲੀ, ਪਿੰਡ ਰੂਪੇਵਾਲੀ
30. ਡਾ. ਬਲਵਿੰਦਰ ਸਿੰਘ, ਪਿੰਡ ਗਾਂਧਰਾਂ
31. ਅੰਦਾਜ਼ਪ੍ਰੀਤ ਸਿੰਘ, ਪਿੰਡ ਪੱਤੋ ਖੁਰਦ
32. ਡਾ. ਜਗਜੀਤ ਸਿੰਘ, ਲੁਧਿਆਣਾ
33. ਪਿਆਰਾ ਸਿੰਘ, ਲੰਮਾ ਪਿੰਡ, ਜਲੰਧਰ
34. ਜਗਦੀਪ ਸਿੰਘ, ਪਿੰਡ ਤੇ ਡਾਕ ਖਟੜਾ
35. ਆਦਰਸ਼ ਸਪੁੱਤਰ ਸਤਨਾਮ ਸਿੰਘ, ਨਵਾਂ ਕਿਲਾ
36. ਯੁਵਰਾਜ ਸਿੰਘ ਸਪੁੱਤਰ ਸਤਨਾਮ ਸਿੰਘ, ਉਮਰਵਾਲ ਬਿੱਲਾ
37. ਗੁਰਦੇਵ ਸਿੰਘ ਪਿੰਡ ਨਵਾਂ ਕਿਲਾ
38. ਪਲਵਿੰਦਰ ਸਿੰਘ ਪਿੰਡ ਨਵਾਂ ਕਿਲਾ
39. ਡਾ. ਨਰਿੰਦਰ ਬਾਂਸਲ, ਸ਼ਾਹਕੋਟ
40. ਬਲਵਿੰਦਰ ਸਿੰਘ ਥਿੰਦ, ਬੱਸ ਸਟੈਂਡ, ਬੱਗਾ
41. ਗੁਰਮੀਤ ਕੋਟਲੀ, ਸ਼ਾਹਕੋਟ

*ਰਾਹਾਂ ਦਾ ਆਗਾਜ਼ ਕਰਦੀਆਂ ਪੈੜਾਂ*

# ਤਰਕਸ਼ੀਲਤਾ ਦਾ ਹੋਕਾ ਦੇ ਗਿਆ ਸਾਥੀ ਅੰਮ੍ਰਿਤਪਾਲ ਦਾ ਸਤਿਕਾਰ ਸਮਾਗਮ

ਇਨਕਲਾਬੀ, ਜਮਹੂਰੀ ਤੇ ਤਰਕਸ਼ੀਲ ਸਫ਼ਾਂ ਵਿੱਚ ਜਾਣੇ ਪਛਾਣੇ ਸਮਾਜ ਚਿੰਤਕ ਸਾਥੀ ਅੰਮ੍ਰਿਤਪਾਲ ਪੀ.ਏ.ਯੂ. ਜੋ ਪਿਛਲੇ ਦਿਨੀਂ 2 ਦਸੰਬਰ ਨੂੰ ਸਾਡੇ ਕਾਫ਼ਲੇ ਤੋਂ ਵੱਖ ਹੋ ਗਏ ਸਨ, ਦਾ 9 ਦਸੰਬਰ, 2020 ਨੂੰ ਸਤਿਕਾਰ ਸਮਾਗਮ ਗ਼ਦਰੀ ਸ਼ਹੀਦ ਬਾਬਾ ਭਾਨ ਸਿੰਘ ਯਾਦਗਾਰ ਸਨੇਤ ਲੁਧਿਆਣਾ ਵਿਖੇ ਬਿਨ੍ਹਾਂ ਕਿਸੇ ਧਾਰਮਿਕ ਰਸਮ ਦੇ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਲੁਧਿਆਣਾ) ਦੇ ਪ੍ਰਧਾਨ ਰਹਿ ਚੁੱਕੇ ਸਾਥੀ ਅੰਮ੍ਰਿਤ ਨੇ ਸਮਾਜ ਨੂੰ ਜਮਾਤੀ ਨਜ਼ਰੀਏ ਤੋਂ ਸਮਝਕੇ ਉਸ ਵਿੱਚ ਮਨੁੱਖਤਾਵਾਦੀ ਤਬਦੀਲੀਆਂ ਕਰਨ ਦੇ ਨਿਯਮਾਂ ਨੂੰ, ਡੂੰਘਿਆਈ ਤੱਕ ਜਾਣਿਆਂ ਅਤੇ ਪ੍ਰਚਾਰਿਆ। ਮਾਰਕਸੀ ਵਿਚਾਰਾਂ ਦਾ ਪਸਾਰਾ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। 2 ਫ਼ਰਵਰੀ 1954 ਨੂੰ ਮੋਗਾ ਜ਼ਿਲ੍ਹੇ ਦੇ ਇਤਿਹਾਸਕ ਪਿੰਡ ਘੋਲੀਆ ਵਿਖੇ ਜਨਮੇਂ ਸਾਥੀ ਅੰਮ੍ਰਿਤ ਨੇ ਪਿੰਡ ਦੇ ਸਕੂਲ ਵਿੱਚੋਂ ਟਾਪਰ ਰਹਿਕੇ 10ਵੀਂ ਦੀ ਪਰੀਖਿਆ ਪਾਸ ਕੀਤੀ ਅਤੇ ਰੋਡੇ ਕਾਲਜ ਤੋਂ ਪ੍ਰੀ ਯੂਨੀਵਰਸਿਟੀ ਕੀਤੀ ਜੋ ਉਸ ਸਮੇਂ ਪੰਜਾਬ ਸਟੂਡੈਂਟਸ ਯੂਨੀਅਨ ਦਾ ਗੜ੍ਹ ਸਮਝਿਆ ਜਾਂਦਾ ਸੀ। 1974 ਵਿੱਚ ਉਹ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਵਿਖੇ ਬਤੌਰ ਕੰਪਿਊਟਰ ਸਹਾਇਕ ਦੇ ਤੌਰ 'ਤੇ ਨਿਯੁਕਤ ਹੋ ਗਏ। ਇਕਨਾਮਿਕਸ ਵਿਭਾਗ ਵਿੱਚੋਂ 2014 ਵਿੱਚ ਸੀਨੀਅਰ ਸਟੈਟਿਸਟੀਕਲ ਸਹਾਇਕ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਪੀ ਏ ਯੂ ਦੀ ਨੌਕਰੀ ਦੌਰਾਨ ਇੱਥੇ ਮੁਲਾਜ਼ਮਾਂ ਦੀ ਜਥੇਬੰਦੀ ਪੀ.ਏ.ਯੂ. ਇੰਪਲਾਈਜ ਯੂਨੀਅਨ ਦੇ 6 ਵਾਰ ਜਨਰਲ ਸਕੱਤਰ ਰਹੇ। ਲੁਧਿਆਣਾ 'ਚ ਗ਼ਦਰੀ ਸ਼ਹੀਦ ਬਾਬਾ ਭਾਨ ਸਿੰਘ ਯਾਦਗਾਰੀ ਹਾਲ ਵਿਖੇ ਉਨ੍ਹਾਂ ਨੇ ਲਗਾਤਾਰ ਇਤਿਹਾਸਕ ਪਦਾਰਥਵਾਦ ਵਿਸ਼ੇ 'ਤੇ ਸੈਮੀਨਾਰਾਂ ਦੀ ਲੜੀ ਚਲਾਕੇ ਅਨੇਕਾਂ ਕਾਰਕੁੰਨਾਂ ਨੂੰ ਸਿੱਖਿਅਤ ਕੀਤਾ। ਉਹਨਾਂ ਆਪਣੀ ਕਵਿਤਾਵਾਂ ਦੀ ਕਿਤਾਬ 'ਅਸ਼ਾਂਤ ਸਮੁੰਦਰ' ਰਾਹੀਂ ਵੀ ਸਮਾਜ ਦੀਆਂ ਚਿੰਤਾਵਾਂ ਨੂੰ ਛੂਹ ਕੇ ਆਪਣੀ ਅੰਦਰਲੀ ਤੜਪ ਜ਼ਾਹਰ ਕੀਤੀ ਹੈ। ਉਹ ਆਪਣੇ 25 ਸਾਲਾਂ ਨੌਜਵਾਨ ਬੇਟੇ ਨਿਤਿਨ ਦੀ ਸੜਕ ਹਾਦਸੇ ਦੌਰਾਨ ਹੋਈ ਦਰਦਨਾਕ ਮੌਤ ਉਪਰੰਤ ਉਸ ਦੀ ਯਾਦ ਵਿੱਚ 2011 ਤੋਂ ਹੁਣ ਤੱਕ ਨਿਰੰਤਰ ਗੋਸ਼ਟੀਆਂ ਕਰਵਾਉਂਦੇ ਰਹੇ, ਜ਼ਿਹਨਾਂ ਦੇ ਵਿਸ਼ੇ ਸਮਾਜਿਕ ਤਬਦੀਲੀ ਨਾਲ ਸਬੰਧਤ ਹੁੰਦੇ। ਸਿਹਤ ਪੱਖੋਂ ਉਹ ਕਈ ਸਾਲਾਂ ਤੋਂ ਸ਼ੂਗਰ ਅਤੇ ਦਿਲ ਦੀਆਂ ਬਿਮਾਰੀਆਂ ਤੋਂ ਪੀੜਤ ਹੋਣ ਤੇ ਸਰੀਰਕ ਕਮਜ਼ੋਰੀ ਦੀ ਹਾਲਤ ਵਿੱਚ ਵੀ ਅੰਤ ਤੱਕ ਹਮੇਸ਼ਾਂ ਸਰਗਰਮ ਰਹੇ। ਉਹਨਾਂ ਮੌਤ ਤੋਂ ਕੁੱਝ ਦਿਨ ਪਹਿਲਾਂ ਹੀ ਆਪਣੀ ਅੰਤਮ ਇੱਛਾ ਵਿੱਚ ਲਿਖਿਆ ਸੀ ਕਿ ਮੇਰੀ ਮੌਤ ਉਪਰੰਤ ਕੋਈ ਵੀ ਧਾਰਮਿਕ ਰਸਮ ਨਾ ਕੀਤੀ ਜਾਵੇ, ਮੇਰੀ ਅਰਥੀ ਨੂੰ ਲਾਲ ਕੱਪੜੇ ਵਿੱਚ ਲਪੇਟਿਆ ਜਾਵੇ, ਮੇਰੀ ਅਰਥੀ ਨੂੰ ਮੇਰੀਆਂ ਬੇਟੀਆਂ ਮੋਢਾ ਦੇਣ ਅਤੇ ਉਹਨਾਂ ਵੱਲੋਂ ਹੀ ਚਿਖਾ ਨੂੰ ਅਗਨੀ ਲਗਾਈ ਜਾਵੇ, ਮੇਰੀਆਂ ਜਥੇਬੰਦੀਆਂ ਦੇ ਮੈਂਬਰ ਅਰਥੀ ਅੱਗੇ ਸ਼ਹੀਦ ਭਗਤ ਸਿੰਘ ਦੀ ਫੋਟੋ ਲੈਕੇ ਚੱਲਣ, ਮੇਰੀਆਂ ਅਸਥੀਆਂ ਹੁਸੈਨੀਵਾਲਾ ਵਿਖੇ ਸਤਲੁਜ ਦਰਿਆ ਵਿੱਚ ਪ੍ਰਵਾਹ ਕੀਤੀਆਂ ਜਾਣ ਆਦਿ। ਸਾਥੀ ਅੰਮ੍ਰਿਤਪਾਲ ਵਿਸ਼ੇਸ਼ ਤੌਰ ਤੇ ਇਨਕਲਾਬੀ ਕੇਂਦਰ ਪੰਜਾਬ, ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਮੈਂਬਰਾਂ ਵਿੱਚ ਸਰਗਰਮੀ ਨਾਲ ਆਪਣੀ ਜ਼ਿੰਮੇਵਾਰੀ ਨਿਭਾ ਰਹੇ ਸਨ।



ਉਹਨਾਂ ਦਾ ਸਤਿਕਾਰ ਸਮਾਗਮ ਅਤੇ ਹੋਰ ਸਭ ਕੁੱਝ ਇਸੇ ਤਰ੍ਹਾਂ ਕੀਤਾ ਗਿਆ ਜਿਸ ਤਰ੍ਹਾਂ ਉਹ ਲਿਖਕੇ ਗਏ ਸਨ, ਜਿਸ ਵਿੱਚ ਉਹਨਾਂ ਦੀ ਪਤਨੀ ਸੰਤੋਸ਼ ਉਰਫ ਮਧੂ, ਬੇਟੀਆਂ ਨਿਸ਼ਾ ਅਤੇ ਬਿਨਾਖਸ਼ੀ ਸਮੇਤ ਉਹਨਾਂ ਦੇ ਦਾਮਾਦ, ਭਰਾਵਾਂ ਤੇ ਰਿਸ਼ਤੇਦਾਰਾਂ ਨੇ ਪੂਰਾ ਸਹਿਯੋਗ ਦਿੱਤਾ। ਸਤਿਕਾਰ ਸਮਾਗਮ ਦੌਰਾਨ ਇਨਕਲਾਬੀ ਕੇਂਦਰ ਪੰਜਾਬ ਦੇ ਸੂਬਾ ਪ੍ਰਧਾਨ ਨਰਾਇਣ ਦੱਤ ਨੇ ਸੂਬਾ ਕਮੇਟੀ ਵੱਲੋਂ ਲਿਖਿਆ ਸਤਿਕਾਰ ਸੰਦੇਸ਼ ਪੜ੍ਹਿਆ ਜੋ ਪਰਿਵਾਰ ਨੂੰ ਭੇਂਟ ਕੀਤਾ ਗਿਆ। ਇਸੇ ਤਰ੍ਹਾਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਵੱਲੋਂ ਸਨਮਾਨ ਪੱਤਰ ਜਸਵੰਤ ਜੀਰਖ ਜੀ ਦੇ ਪੜ੍ਹਨ ਉਪਰੰਤ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ, ਸ਼ਤੀਸ ਸਚਦੇਵਾ, ਦਲਵੀਰ ਕਟਾਣੀ ਵੱਲੋਂ ਪਰਿਵਾਰ ਨੂੰ ਭੇਂਟ ਕੀਤਾ ਗਿਆ। ਇਸ ਸਮੇਂ ਇਨਕਲਾਬੀ ਮਜ਼ਦੂਰ ਕੇਂਦਰ ਦੇ ਪ੍ਰਧਾਨ ਕਾ. ਸੁਰਿੰਦਰ ਸਿੰਘ, ਇਨਕਲਾਬੀ ਕੇਂਦਰ ਪੰਜਾਬ ਦੇ ਜਨਰਲ ਸਕੱਤਰ ਕੰਵਲਜੀਤ ਖੰਨਾ, ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਜਨਰਲ ਸਕੱਤਰ ਪ੍ਰੋ. ਜਗਮੋਹਨ ਸਿੰਘ, ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ, ਸੀ ਪੀ ਆਈ (ਐਮ ਐਲ) ਨਿਊ ਡੈਮੋਕ੍ਰੇਸੀ ਦੇ ਸੂਬਾਈ ਆਗੂ ਕੁਲਵਿੰਦਰ ਬੜੈਚ, ਮੋਲਡਰ ਐਂਡ ਸਟੀਲ ਵਰਕਰਜ ਯੂਨੀਅਨ ਦੇ ਹਰਜਿੰਦਰ ਸਿੰਘ, ਪੰਜਾਬੀ ਯੂਨੀਵਰਸਿਟੀ ਤੋਂ ਡਾ ਕੁਲਦੀਪ ਸਿੰਘ, ਡੈਮੋਕਰੈਟਿਕ ਲਾਇਰਜ਼

***ਬਾਕੀ ਪੰਨਾ 48 'ਤੇ***

# ਬਾਪੂ ਦੇ ਤੁਰ ਜਾਣ ਤੋਂ ਬਾਅਦ



ਤੇਰ੍ਹਾਂ ਨਵੰਬਰ ਦੀ ਸਵੇਰ ਮੇਰੇ ਪਰਿਵਾਰ ਲਈ ਬਹੁਤ ਦੁੱਖਦ ਸਵੇਰ ਬਣੀ, ਜਿਸ ਨੂੰ ਕਦੇ ਵੀ ਜ਼ਿੰਦਗੀ ਵਿੱਚ ਭੁਲਾਇਆ ਨਹੀਂ ਜਾ ਸਕਦਾ। ਮੇਰੇ ਬਾਪੂ ਰਾਜ ਕੁਮਾਰ ਸਾਨੂੰ ਅਚਨਚੇਤ ਛੱਡ ਰੁਖ਼ਸਤ ਹੋ ਗਏ। ਮਾਂ ਵਿਧਵਾ ਹੋ ਗਈ। ਸਾਡੇ ਸਿਰ ਤੋਂ ਬਾਪ ਦਾ ਸਾਇਆ ਉੱਠ ਗਿਆ। ਅੱਖਾਂ ਵਿੱਚੋਂ ਹੰਝੂਆਂ ਦੀਆਂ ਘਰਾਲਾਂ ਵਗ ਤੁਰੀਆਂ। ਮੇਰੇ ਲਈ ਇਹ ਪਰਖ ਦੀ ਘੜੀ ਵੀ ਸੀ, ਤਰਕਸ਼ੀਲ ਵਿਚਾਰਧਾਰਾ ਉੱਤੇ ਪਹਿਰਾ ਦੇਣ ਦੀ। ਅਸੀਂ ਲੋਕਾਂ ਨੂੰ ਅਕਸਰ 'ਉਪਦੇਸ਼' ਦਿੰਦੇ ਰਹਿੰਦੇ ਹਾਂ, ਰੂੜੀਵਾਦੀ ਪੁਰਾਤਨ ਰਸਮਾਂ ਨੂੰ ਤਿਲਾਂਜਲੀ ਦੇਣ ਦੀ। ਵੱਡਾ ਭਰਾ ਦਰਸ਼ਨ ਅੰਮ੍ਰਿਤਧਾਰੀ ਹੈ, ਮਾਂ ਪੂਰੀ ਧਾਰਮਿਕ ਵਿਚਾਰਾਂ ਦੀ। ਮੈਨੂੰ ਵੱਡੇ ਭਰਾ ਦਰਸ਼ਨ ਨੇ ਪੁੱਛਿਆ "ਬਾਪੂ ਦੇ ਮ੍ਰਿਤਕ ਸਰੀਰ ਦਾ ਕੀ ਕਰਨਾ ਹੈ।" ਚਾਹੇ ਉਹ ਅੰਮ੍ਰਿਤਧਾਰੀ ਹੈ ਪਰ ਉਸ ਨੇ ਅੰਧਵਿਸ਼ਵਾਸਾਂ ਵਿਰੋਧੀ ਸੋਚ ਨੂੰ ਅਪਣਾਇਆ ਹੋਇਆ ਹੈ। ਮੈਂ ਤਰਕਸ਼ੀਲ ਸਾਥੀਆਂ ਨੂੰ ਕਿਹਾ "ਬਾਪੂ ਦਾ ਮ੍ਰਿਤਕ ਸਰੀਰ ਖੋਜ਼ ਕਾਰਜਾਂ ਲਈ ਪ੍ਰਦਾਨ ਕਰਨਾ ਹੈ।" ਉਨ੍ਹਾਂ ਨੇ ਸੰਪਰਕ ਕੀਤੇ। ਕੋਈ ਵੀ ਮ੍ਰਿਤਕ ਸਰੀਰ ਲੈਣ ਲਈ ਤਿਆਰ ਨਹੀਂ ਹੋਇਆ। ਅੱਖਾਂ ਪ੍ਰਦਾਨ ਕਰਨ ਲਈ ਤਾਲਮੇਲ ਕੀਤਾ। ਕਿਸੇ ਨੇ ਕਰੋਨਾ ਕਰਕੇ ਹਾਮੀਂ ਨਹੀਂ ਭਰੀ। ਆਖਰ ਬਾਪੂ ਦਾ ਸਸਕਾਰ ਕਰਨਾ ਸੀ। ਬਾਪੂ ਦੇ ਜਨਾਜ਼ੇ ਨੂੰ ਭੈਣਾਂ ਤੇ ਨੂੰਹਾਂ ਤੋਂ ਕੰਧਾ ਦਵਾਇਆ। ਸਸਕਾਰ 'ਤੇ ਕੋਈ ਵੀ ਧਾਰਮਿਕ ਰਸਮ ਨਹੀਂ ਕੀਤੀ। ਬਾਪੂ ਦੀਆਂ ਅਸਥੀਆਂ ਲਈ ਮਾਂ ਨੇ ਕਿਹਾ "ਪੁੱਤ ਤੇਰੇ ਬਾਪੂ ਦੇ ਫੁੱਲ ਜਾਂ ਤਾਂ ਹਰਦੁਆਰ ਪਾ ਆਈਂ ਜਾਂ ਕੀਰਤਨਪੁਰ ਪਾ ਦੇਈਂ ਮੇਰੀ ਅਰਜ ਐ।" ਮੈਂ ਮਾਂ ਨੂੰ ਸਮਝਾਇਆ, "ਮਾਂ! ਮੇਰਾ ਬਾਪੂ ਆਪਣੇ ਖੇਤਾਂ ਵਿੱਚ ਮਿੱਟੀ ਨਾਲ਼ ਮਿੱਟੀ ਹੁੰਦਾ ਰਿਹਾ। ਟਿੱਬੇ ਪੱਧਰੇ ਕਰੇ, ਖੇਤਾਂ 'ਚ ਫਸਲਾਂ ਪੈਦਾ ਕੀਤੀਆਂ। ਅੱਜ ਉਸ ਬਾਪੂ ਨੂੰ ਘਰੋਂ ਬਾਹਰ ਕਰ ਦੇਈਏ। ਰੋੜ ਦੇਈਏ ਅਨਜਾਣ ਥਾਂ 'ਚ। ਆਪਾਂ ਉਸ ਖੇਤ ਵਿੱਚ ਉਸ ਦੀਆਂ ਅਸਥੀਆਂ ਦੱਬ ਕੇ ਬੂਟੇ ਲਾਵਾਂਗੇ, ਜਿਸ ਮਿੱਟੀ ਨਾਲ਼ ਉਹ ਮਿੱਟੀ ਹੁੰਦਾ ਰਿਹਾ। ਉਹ ਹਮੇਸ਼ਾ ਸਾਡੇ ਕੋਲ ਰਹੇਗਾ, ਆਪਣੀ ਅੱਖਾਂ ਦੇ ਸਾਹਮਣੇ। ਇਸ ਮਿੱਟੀ ਵਿੱਚੋਂ ਉਸ ਦੇ ਮੁੜਕੇ ਦੀ ਹਮੇਸ਼ਾ ਮਹਿਕ ਆਉਂਦੀ ਰਹੂੰਗੀ।" ਮੇਰੀਆਂ ਗੱਲਾਂ ਸੁਣ ਮਾਂ ਨੇ ਹਾਂ ਦਾ ਹੁੰਗਾਰਾ ਭਰ ਦਿੱਤਾ। ਬਾਪੂ ਦੀਆਂ ਅਸਥੀਆਂ ਨੂੰ ਖੇਤ ਵਿੱਚ ਦੱਬ ਉੱਤੇ ਬੂਟੇ ਲਾ ਦਿੱਤੇ। ਮੈਂ ਕਦੇ ਵੀ ਆਪਣੇ ਜੀਵਨ ਵਿੱਚ ਬਾਪੂ ਨੂੰ ਕਿਸੇ ਧਾਰਮਿਕ ਸਥਾਨ ਉੱਤੇ ਜਾਂਦੇ ਨਹੀਂ ਦੇਖਿਆ। ਉਹ ਖੇਤਾਂ ਨੂੰ ਆਪਣਾ ਧਾਰਮਿਕ ਸਥਾਨ ਸਮਝਦਾ ਸੀ। ਅਸੀਂ ਘਰ ਵਿੱਚ ਕੋਈ ਪਾਠ ਪੂਜਾ ਨਹੀਂ ਕਰਵਾਇਆ। ਇੱਕ ਦਿਨ ਸਤਿਕਾਰ ਸਮਾਗਮ ਰੱਖ ਲਿਆ ਗਿਆ। ਜਿਸ ਵਿੱਚ ਵੱਖ-ਵੱਖ ਜਥੇਬੰਦੀਆਂ ਦੇ ਬੁਲਾਰਿਆਂ ਨੇ ਬਾਪੂ ਨੂੰ ਸਤਿਕਾਰ ਦੇ ਫੁੱਲ ਭੇਂਟ ਕੀਤੇ। ਬਹੁਤੇ ਲੋਕਾਂ ਨੇ ਸਾਡੇ ਇਸ ਕੰਮ ਦੀ ਪ੍ਰਸ਼ੰਸ਼ਾ ਕੀਤੀ। ਕੁੱਝ ਨੇ ਮਾਂ ਦਾ ਮਨ ਦੁਖਾਉਣ ਵਾਲੀਆਂ ਗੱਲਾਂ ਕੀਤੀਆਂ। ਇਸ ਦੁੱਖ ਦੀ ਘੜੀ ਵਿੱਚ ਮੈਂ ਆਪਣੀ ਵਿਚਾਰਧਾਰਾ 'ਤੇ ਅਡੋਲ ਖੜ੍ਹਾ ਹਾਂ ਅਤੇ ਹਮੇਸ਼ਾ ਪਹਿਰਾ ਦਿੰਦਾ ਰਹਾਂਗਾ। ਇਹ ਹੀ ਮੇਰੇ ਵੱਲੋਂ ਬਾਪੂ ਨੂੰ ਸੱਚਾ ਸਤਿਕਾਰ ਹੈ।

**ਭੁਪਿੰਦਰ ਫੌਜੀ**

***ਪੰਨਾ 47 ਦਾ ਬਾਕੀ...***

ਐਸੋਸੀਏਸਨ ਦੇ ਦਲਜੀਤ ਸਿੰਘ ਨਵਾਂ ਸ਼ਹਿਰ, ਨੌਜਵਾਨ ਸਭਾ ਭਾਈ ਰਣਧੀਰ ਸਿੰਘ ਨਗਰ (ਐਲ ਬਲਾਕ) ਦੇ ਐਡਵੋਕੇਟ ਹਰਪ੍ਰੀਤ ਸਿੰਘ ਜੀਰਖ, ਮਹਾਂ ਸਭਾ ਲੁਧਿਆਣਾ ਦੇ ਪ੍ਰਧਾਨ ਕਰਨਲ ਜੇ ਐਸ ਬਰਾੜ, ਇਨਕਲਾਬੀ ਵਿਦਿਆਰਥੀ ਮੰਚ ਦੇ ਹਰਸਾ ਸਿੰਘ, ਮੁਹੱਲੇ ਦੇ ਸਰਪੰਚ ਗੁਰਪ੍ਰੀਤ ਸਿੰਘ ਗਿੱਲ, ਪੀ ਏ ਯੂ ਦੀ ਮੁਲਾਜ਼ਮ ਜਥੇਬੰਦੀ ਦੇ ਪ੍ਰਧਾਨ ਬਲਦੇਵ ਸਿੰਘ ਵਾਲ਼ੀਆ ਨੇ ਸਾਥੀ ਨੂੰ ਸਤਿਕਾਰ ਭੇਂਟ ਕਰਦਿਆਂ ਉਹਨਾਂ ਦੀਆਂ ਯਾਦਾਂ ਨੂੰ ਤਾਜਾ ਕਰਦਿਆਂ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਵਿਦੇਸ਼ੀਂ ਬੈਠੇ ਉਹਨਾਂ ਦੇ ਸਹਿਯੋਗੀ ਮਾ ਭਜਨ ਸਿੰਘ ਅਤੇ ਕਨੇਡਾ ਦੀ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਨੇ ਸ਼ੋਕ ਸੰਦੇਸ ਰਾਹੀਂ ਆਪਣੀ ਹਾਜ਼ਰੀ ਲਵਾਈ। ਅੰਮ੍ਰਿਤਪਾਲ ਦੀ ਬੇਟੀ ਨਿਸ਼ਾ ਨੇ ਆਪਣੇ ਪਰਿਵਾਰ ਸਮੇਤ ਆਪਣੇ ਪਿਤਾ ਦੀ ਵਿਚਾਰਧਾਰਾ ਨੂੰ ਅੱਗੇ ਲੈਕੇ ਜਾਣ ਅਤੇ ਜਥੇਬੰਦੀਆਂ ਨੂੰ ਪੂਰਾ ਸਹਿਯੋਗ ਦੇਣ ਦਾ ਪ੍ਰਣ ਲਿਆ। ਸਟੇਜ ਸੰਚਾਲਨ ਜਸਵੰਤ ਜੀਰਖ ਨੇ ਕੀਤਾ।

ਇਸ ਸਮੇਂ ਉੱਘੀਆਂ ਸਮਾਜ ਚਿੰਤਕ ਸ਼ਖ਼ਸੀਅਤਾਂ ਪ੍ਰੋ ਏ ਕੇ ਮਲੇਰੀ, ਗੁਰਮੇਲ ਸਿੰਘ ਗਿੱਲ, ਡਾ. ਹਰਬੰਸ ਗਰੇਵਾਲ਼, ਬਲਵਿੰਦਰ ਸਿੰਘ ਲਾਲ ਬਾਗ਼, ਅਰੁਣ ਕੁਮਾਰ, ਰਾਜੀਵ ਕੁਮਾਰ, ਮਾ ਜਰਨੈਲ ਸਿੰਘ, ਪ੍ਰਮਜੀਤ ਸਿੰਘ ਗਿੱਲ, ਡਾ ਗੁਲਜਾਰ ਪੰਧੇਰ, ਡਾ ਸੰਦੀਪ ਸਿੰਘ, ਪ੍ਰੋ. ਸੰਤੋਖ ਸਿੰਘ, ਮਾ ਰੁਪਿੰਦਰਪਾਲ ਸਿੰਘ, ਲੈਕਚਰਾਰ ਜਸਵੀਰ ਸਿੰਘ ਅਕਾਲਗੜ੍ਹ, ਪ੍ਰਿੰਸੀਪਲ ਹਰਭਜਨ ਸਿੰਘ, ਅਜਮੇਰ ਸਿੰਘ ਦਾਖਾ, ਸਤਨਾਮ ਸਿੰਘ ਆਦਿ ਸ਼ਾਮਲ ਸਨ।

**-ਜਸਵੰਤ ਜੀਰਖ**

# ਪੇਸ਼ਕਦਮੀਆਂ

**ਜੋਨ ਨਵਾਂਸ਼ਹਿਰ** : ਜੋਨ ਨਵਾਂਸ਼ਹਿਰ ਅਧੀਨ ਇਕਾਈਆਂ ਬੰਗਾ, ਗੜ੍ਹਸ਼ੰਕਰ, ਰਾਹੋਂ ਅਤੇ ਨਵਾਂਸ਼ਹਿਰ ਵੱਲੋਂ 'ਅਜੋਕੇ ਸਮੇਂ 'ਚ ਸ਼ਹੀਦ ਭਗਤ ਸਿੰਘ ਦੀ ਲੋੜਵੰਦੀ' ਵਿਸ਼ੇ 'ਤੇ ਸੈਮੀਨਾਰ ਅਤੇ ਮੈਗਜ਼ੀਨ 'ਗੁਫ਼ਤਗੂ' ਰਿਲੀਜ਼ ਸਮਾਰੋਹ ਨਵਾਂਸ਼ਹਿਰ 'ਚ ਕਰਵਾਇਆ ਗਿਆ। ਮੁੱਖ ਬੁਲਾਰੇ ਡਾ. ਸ਼ਿਆਮ ਸੁੰਦਰ ਦੀਪਤੀ ਸਨ। ਇਸ ਮੌਕੇ ਤਰਕਸ਼ੀਲ ਸਾਹਿਤ ਦਾ ਸਟਾਲ ਵੀ ਲਗਾਇਆ ਗਿਆ। ਜੋਨ ਮੁਖੀ ਜੋਗਿੰਦਰ ਕੁਲੇਵਾਲ, ਸੱਤਪਾਲ ਸਲੋਹ, ਮਾ. ਨਰੇਸ਼, ਰਾਮ ਪਾਲ ਰਾਹੋਂ, ਸੋਹਣ ਸਿੰਘ ਸਲੇਮ ਪੁਰੀ, ਸੁਖਵਿੰਦਰ ਗੋਗਾ, ਮੋਹਣ ਬੀਕਾ, ਮਾ. ਜਗਦੀਸ਼, ਬਲਜਿੰਦਰ ਸਾਹਿਬਾਜ ਪੁਰੀ ਆਦਿ ਆਗੂਆਂ ਨੇ ਵਿਚਾਰ ਚਰਚਾ ਵਿੱਚ ਹਿੱਸਾ ਲਿਆ।

**ਇਕਾਈ ਬੰਗਾ** : ਭਰਾਤਰੀ ਜਥੇਬੰਦੀਆਂ ਨਾਲ ਮਿਲਕੇ ਕੁਲਵਿੰਦਰ ਖਟਕੜ ਦੀ ਅਗਵਾਈ 'ਚ ਪਿੰਡ ਖਟਕੜ ਕਲਾਂ 'ਚ ਸ਼ਹੀਦ ਭਗਤ ਸਿੰਘ ਦੇ ਘਰ ਦੇ ਨਜ਼ਦੀਕ ਮੋਦੀ ਸਰਕਾਰ ਦਾ ਪੁਤਲਾ ਫੂਕਿਆ ਗਿਆ। ਇਸ ਮੌਕੇ ਜੋਗਿੰਦਰ ਕੁੱਲੇਵਾਲ, ਕੁਲਵਿੰਦਰ ਖਟਕੜ, ਤੀਰਥ ਰਸੂਲਪੁਰੀ, ਡਾ. ਬਲਦੇਵ ਬੀਕਾ, ਨੰਦ ਲਾਲ ਰਾਏਪੁਰ ਡੱਬਾ, ਸਤਨਾਮ ਖਟਕੜ, ਸੁਖਵਿੰਦਰ ਗੋਗਾ ਆਦਿ ਆਗੂਆਂ ਨੇ ਵਿਚਾਰ ਸਾਂਝੇ ਕੀਤੇ। ਕਮਲਜੀਤ ਕੁੱਲੇਵਾਲ, ਸਲੋਨੀ, ਵਿਸ਼ਾਲੀ, ਸੰਤੋਸ਼ ਆਦਿ ਨੇ ਤਰਕਸ਼ੀਲ ਪੁਸਤਕਾਂ ਦਾ ਸਟਾਲ ਲਗਾਇਆ।

**ਇਕਾਈ ਗੜ੍ਹਸ਼ੰਕਰ** : ਗੜ੍ਹਸ਼ੰਕਰ ਮੇਲੇ 'ਤੇ ਕਿਤਾਬਾਂ ਦਾ ਸਟਾਲ ਲਗਾਇਆ ਗਿਆ। ਇਸ ਮੌਕੇ ਕਮਲਜੀਤ ਕੌਰ, ਜੋਗਿੰਦਰ ਕੁੱਲੇਵਾਲ ਅਤੇ ਗੁਰਨਾਮ ਸਿੰਘ ਹਾਜ਼ੀਪੁਰ ਦੇ ਲੋਕਾਂ ਨੂੰ ਤਰਕਸ਼ੀਲ ਸਾਹਿਤ ਪੜ੍ਹਨ ਲਈ ਪ੍ਰੇਰਿਆ ਤੇ ਸਪੀਕਰ ਲਾ ਕੇ ਸੰਸਥਾ ਦਾ ਪ੍ਰਚਾਰ ਕੀਤਾ ਗਿਆ।

**ਜੋਨ ਨਵਾਂਸ਼ਹਿਰ : ਕਿਸਾਨੀ ਘੋਲ 'ਚ ਸ਼ਮੂਲੀਅਤ** : ਖੇਤੀ ਕਾਨੂੰਨਾਂ ਨੂੰ ਰੱਦ ਕਰਾਉਣ ਲਈ ਚੱਲ ਰਹੇ ਕਿਸਾਨੀ ਘੋਲ ਦੀ ਹਮਾਇਤ ਕਰਦਿਆਂ ਜੋਨ ਨਵਾਂਸ਼ਹਿਰ ਵੱਲੋਂ ਡਾ. ਜੋਗਿੰਦਰ ਕੁੱਲੇਵਾਲ, ਮਾ. ਨਰੇਸ਼, ਸੱਤਪਾਲ ਸਲੋਹ, ਕੁਲਵਿੰਦਰ ਖਟਕੜ ਤੇ ਹੋਰ ਸਾਥੀਆਂ ਵੱਲੋਂ ਲਗਾਤਾਰ ਧਰਨਿਆਂ 'ਚ ਹਾਜ਼ਰੀ ਲਗਵਾਈ ਗਈ ਹੈ। ਇਸੇ ਦੌਰਾਨ ਗੜ੍ਹਸ਼ੰਕਰ ਇਕਾਈ ਵੱਲੋਂ ਸਰਪੰਚ ਯੂਨੀਅਨ ਗੜ੍ਹਸ਼ੰਕਰ ਦੇ ਸਹਿਯੋਗ ਨਾਲ ਗਾਂਧੀ ਪਾਰਕ ਗੜ੍ਹਸ਼ੰਕਰ 'ਚ ਰੈਲੀ ਕਰਨ ਉਪਰੰਤ ਸ਼ਹਿਰ ਵਿੱਚ ਰੋਸ ਮੁਜ਼ਾਹਰਾ ਕੀਤਾ ਅਤੇ ਕੁੱਲ ਹਿੰਦ ਕਿਸਾਨ ਸਭਾ ਵੱਲੋਂ ਗੜ੍ਹਸ਼ੰਕਰ 'ਚ ਰਿਲਾਇੰਸ ਮੌਲ ਅੱਗੇ ਚੱਲ ਰਹੇ ਲਗਾਤਾਰ ਧਰਨੇ 'ਚ ਸ਼ਮੂਲੀਅਤ ਕੀਤੀ। ਇਸ ਮੌਕੇ ਗੁਰਨਾਮ ਸਿੰਘ, ਸੋਹਣ ਸਿੰਘ ਘਮੌਰੀਆ ਤੋਂ ਇਲਾਵਾ ਸਰਪੰਚ ਧਰਮਿੰਦਰ ਖਾਬੜਾ, ਜੁਝਾਰ ਮੱਟੂ, ਡਾ. ਦਰਸ਼ਨ ਸਿੰਘ ਮੱਟੂ, ਗੁਰਨੇਕ ਭੱਜਲ, ਸਤਨਾਮ ਸਿੰਘ ਪੱਖੋਵਾਲ, ਹਰਪ੍ਰੀਤ ਸਿੰਘ, ਸਰਬਜੀਤ ਸਿੰਘ, ਤੀਰਥ ਮੱਲੀ, ਚਰਨਜੀਤ ਸਿੰਘ, ਪਿਆਰਾ ਸਿੰਘ, ਜਗਤਾਰ ਸਿੰਘ, ਕੁਲਵੰਤ ਸਿੰਘ ਆਦਿ ਨੇ ਸੰਬੋਧਨ ਕੀਤਾ।

**ਫਗਵਾੜਾ ਇਕਾਈ : ਵਿਰੋਧ ਪ੍ਰਦਰਸ਼ਨ** : 4 ਅਕਤੂਬਰ ਨੂੰ ਫਗਵਾੜਾ ਵਿਖੇ ਸਥਾਨਕ ਪੱਧਰ ਦੀਆਂ ਹਮਖਿਆਲ ਜਥੇਬੰਦੀਆਂ ਅਤੇ ਚੇਤੰਨ ਲੋਕਾਂ ਨਾਲ ਮਿਲ ਕੇ ਗੈਸਟ ਹਾਊਸ ਫਗਵਾੜਾ ਵਿਖੇ ਹਾਥਰਸ ਕਾਂਡ ਖਿਲਾਫ ਰੈਲੀ ਕੀਤੀ ਗਈ ਜਿਸ ਵਿੱਚ ਵੱਡੀ ਗਿਣਤੀ ਵਿੱਚ ਸਕੂਲਾਂ ਦੀਆਂ ਲੜਕੀਆਂ, ਆਸ਼ਾ ਵਰਕਰਾਂ ਅਤੇ ਔਰਤਾਂ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਦੇ ਮੈਂਬਰ, ਅਧਿਆਪਕ, ਡਾਕਟਰ, ਅੰਬੇਡਕਰ ਸੈਨਾ ਦੇ ਮੈਂਬਰ ਅਤੇ ਹੋਰ ਜਮਹੂਰੀ ਖਿਆਲਾਂ ਦੇ ਲੋਕ ਸ਼ਾਮਲ ਸਨ। ਸ਼ਾਮਲ ਲੋਕਾਂ ਨੂੰ ਮਾ. ਸੁਖਦੇਵ ਫਗਵਾੜਾ, ਮਾ. ਗੁਰਮੁਖ ਸਿੰਘ, ਲੈਕ. ਨਵਕਿਰਨ, ਪ੍ਰੋ. ਜਸਕਰਨ ਸਿੰਘ, ਜਬਰ ਤੇ ਬੇਇਨਸਾਫੀ ਵਿਰੋਧੀ ਮੰਚ ਦੇ ਆਗੂ ਗੋਪਾਲ ਕ੍ਰਿਸ਼ਨ, ਜਸਵਿੰਦਰ ਸਿੰਘ, ਇਸਤਰੀ ਆਗੂ ਮੈਡਮ ਲਲਿਤ, ਹਰਭਜਨ, ਸੁੰਮਨ ਆਦਿ ਨੇ ਸੰਬੋਧਿਤ ਕੀਤਾ। ਇਸ ਸਾਜਿਸ਼ ਵਿੱਚ ਸ਼ਾਮਲ ਸਿਆਸੀ ਆਗੂਆਂ ਤੇ ਅਧਿਕਾਰੀਆਂ ਨੂੰ ਸਖਤ ਸਜ਼ਾਵਾਂ ਦੇਣ ਅਤੇ ਪੀੜਤ ਪਰਿਵਾਰ ਨੂੰ ਇਨਸਾਫ ਦੇਣ ਦੀ ਮੰਗ ਕੀਤੀ। ਹੋਰਨਾਂ ਤੋਂ ਇਲਾਵਾ ਇਸ ਵਿਰੋਧ ਮਾਰਚ ਵਿੱਚ ਫਗਵਾੜਾ ਇਕਾਈ ਦੇ ਆਗੂ ਅਬਿਨਾਸ਼, ਬਲਵਿੰਦਰਪ੍ਰੀਤ, ਸੁਰਿੰਦਰਪਾਲ ਪੱਦੀ, ਸੁਰਿੰਦਰ ਦੁਸਾਂਝ, ਮਾ. ਗਿਆਨ ਚੰਦ, ਮਾ. ਸਾਧੂ ਸਿੰਘ, ਮਾ. ਹੰਸ ਰਾਜ ਬੰਗੜ, ਕਰਨਜੀਤ ਫਰੋਲਾ, ਅਸ਼ੋਕ ਕੁਮਾਰ ਕੋਟ ਗਰੇਵਾਲ, ਮਹਿੰਦਰਪਾਲ, ਰੀਤੂ ਭਾਰਤੀ, ਮਿਸ਼ੂ ਆਦਿ ਹਾਜ਼ਰ ਸਨ। ਰੈਲੀ ਤੋਂ ਬਾਅਦ ਹੱਥਾਂ ਵਿੱਚ ਮਾਟੋ ਲੈ ਕੇ ਬਸ ਸਟੈਂਡ ਤੋਂ ਸ਼ੂਗਰ ਮਿਲ ਚੌਂਕ ਤੱਕ ਸਾਰੇ ਮੈਂਬਰ ਖੜ੍ਹ ਕੇ ਵਿਰੋਧ ਕਰਦੇ ਰਹੇ।

**ਇਕਾਈ ਅੰਮ੍ਰਿਤਸਰ : ਰੋਸ ਪ੍ਰਦਰਸ਼ਨ** : ਮੋਦੀ ਸਰਕਾਰ ਵੱਲੋਂ ਸੰਸਦ ਵਿੱਚ ਪੂਰੀ ਧੱਕੇਸ਼ਾਹੀ ਨਾਲ ਪਾਸ ਕੀਤੇ ਕਾਲੇ ਖੇਤੀ ਕਾਨੂੰਨਾਂ ਨੂੰ ਰੱਦ ਕਰਵਾਉਣ ਅਤੇ ਭੀਮਾ ਕੋਰੇਗਾਓ ਤੇ ਦਿੱਲੀ ਸਾਜਿਸ਼ੀ ਹਿੰਸਾ ਵਿੱਚ ਦੇਸ਼ ਧ੍ਰੋਹ ਦੇ ਝੂਠੇ ਕੇਸਾਂ ਤਹਿਤ ਨਾਜਇਜ ਗ੍ਰਿਫਤਾਰ ਬੁੱਧੀਜੀਵੀਆਂ, ਵਕੀਲਾਂ, ਪੱਤਰਕਾਰਾਂ, ਲੇਖਕਾਂ ਵਿਦਿਆਰਥੀਆਂ ਅਤੇ ਜ਼ਮਹੂਰੀ ਕਾਰਕੁਨਾਂ ਦੀ ਬਿਨਾਂ ਸ਼ਰਤ ਰਿਹਾਈ ਲਈ ਸਥਾਨਕ ਕੰਪਨੀ ਬਾਗ ਵਿਖੇ ਰੋਸ ਪ੍ਰਦਰਸ਼ਨ ਕੀਤਾ ਗਿਆ। ਇਸ ਰੋਸ ਮੁਜ਼ਾਹਰੇ ਦੀ ਪ੍ਰਧਾਨਗੀ ਤਰਕਸ਼ੀਲ ਆਗੂ ਹਰਜਿੰਦਰ ਜਲਾਲਪੁਰ ਨੇ ਕੀਤੀ।

ਇਸ ਮੌਕੇ ਤਰਕਸ਼ੀਲ ਮੈਂਬਰ ਨਾਗਰ ਮੱਲ ਦੀ ਜੀਵਨ ਸਾਥਣ ਸਤਿਕਾਰਤ ਮਰਹੂਮ ਭਾਗਵੰਤੀ ਦੇਵੀ, ਨਾਮਵਰ ਚਿੰਤਕ ਕੁਲਦੀਪ ਸਿੰਘ ਧੀਰ, ਭਾਸ਼ਾ ਵਿਗਿਆਨੀ ਜੋਗਿੰਦਰ ਸਿੰਘ ਪੁਆਰ ਤੋਂ ਇਲਾਵਾ ਕਾ. ਬਲਵਿੰਦਰ ਸਿੰਘ ਭਿੱਖੀਵਿੰਡ ਅਤੇ ਮੌਜੂਦਾ ਕਿਸਾਨ ਅੰਦੋਲਨ ਵਿੱਚ ਸ਼ਹੀਦ ਹੋਏ ਕਿਸਾਨ ਯੋਧਿਆਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ।

**ਰੋਸ ਮੁਜ਼ਾਹਰਾ** : ਕਾਲੇ ਖੇਤੀ ਕਾਨੂੰਨਾਂ ਅਤੇ ਪ੍ਰਦੂਸ਼ਣ ਸਬੰਧੀ ਆਰਡੀਨੈਂਸ ਨੂੰ ਰੱਦ ਕਰਵਾਉਣ ਦੀ ਮੰਗ ਨੂੰ ਲੈ ਕੇ ਸਥਾਨਕ ਕੰਪਨੀ ਬਾਗ ਵਿਖੇ ਰੋਸ ਮੁਜ਼ਾਹਰਾ ਕੀਤਾ ਗਿਆ ਜਿਸਦੀ ਪ੍ਰਧਾਨਗੀ ਕਿਸਾਨ ਅਤੇ ਤਰਕਸ਼ੀਲ ਆਗੂ ਕਾ. ਬਲਵਿੰਦਰ ਦੁਧਾਲਾ ਨੇ ਕੀਤੀ। ਇਸ ਮੌਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀਆਂ ਸੈਨੇਟ ਚੋਣਾਂ ਸਮੇਂ ਸਿਰ ਨਾ ਕਰਵਾਉਣ ਅਤੇ ਇਸ ਦਾ ਪ੍ਰਬੰਧ ਕੇਂਦਰ ਸਰਕਾਰ ਨੂੰ ਸੌਂਪਣ ਦੇ ਮਨਸੂਬਿਆਂ ਲਈ ਉਪ ਕੁਲਪਤੀ ਦੀ ਸਖਤ ਨਿਖੇਧੀ ਕੀਤੀ ਗਈ ਅਤੇ ਇਸ ਸਬੰਧੀ ਵਿਦਿਆਰਥੀ ਜਥੇਬੰਦੀਆਂ ਵੱਲੋਂ ਕੀਤੇ ਜਾ ਰਹੇ ਸੰਘਰਸ਼ ਦੀ ਪੁਰਜ਼ੋਰ ਹਮਾਇਤ ਕੀਤੀ ਗਈ।

**ਦੇਸ਼ ਵਿਆਪੀ ਹੜਤਾਲ ਦਾ ਸਮਰਥਨ** : ਦੇਸ਼ ਦੀਆਂ ਸਮੂਹ ਟਰੇਡ ਯੂਨੀਅਨਾਂ ਵੱਲੋਂ ਕਿਰਤ ਕਾਨੂੰਨਾਂ ਵਿੱਚ ਮਜ਼ਦੂਰ ਵਿਰੋਧੀ ਸੋਧਾਂ ਅਤੇ ਕਾਰਪੋਰੇਟ ਪੱਖੀ ਨੀਤੀਆਂ ਖਿਲਾਫ ਕੀਤੀ ਗਈ 26 ਨਵੰਬਰ ਦੀ ਹੜਤਾਲ ਦਾ ਡਟਵਾਂ ਸਮਰਥਨ ਕੀਤਾ ਗਿਆ।

**ਵਿਸ਼ੇਸ਼ ਮੀਟਿੰਗ** : ਵਿਸ਼ੇਸ਼ ਮੀਟਿੰਗ ਕਰਕੇ ਨਾਮਵਰ ਸਾਹਿਤਕਾਰਾਂ ਸਵਰਾਜਬੀਰ, ਡਾ. ਜਸਵਿੰਦਰ ਸਿੰਘ, ਸੁਰਜੀਤ ਪਾਤਰ ਅਤੇ ਡਾ. ਮੋਹਨਜੀਤ ਆਦਿ ਵੱਲੋਂ ਕਿਸਾਨ ਸੰਘਰਸ਼ ਦੀ ਹਿਮਾਇਤ ਵਿੱਚ ਮੋਦੀ ਸਰਕਾਰ ਨੂੰ ਭਾਰਤੀ ਸਾਹਿਤ ਅਕਾਦਮੀ ਦੇ ਪੁਰਸਕਾਰ ਵਾਪਸ ਕਰਨ ਦੇ ਫੈਸਲੇ ਦੀ ਸ਼ਲਾਘਾ ਕੀਤੀ।

ਇਹਨਾਂ ਪ੍ਰਦਰਸ਼ਨਾਂ ਅਤੇ ਵਿਸ਼ੇਸ਼ ਮੀਟਿੰਗਾਂ ਨੂੰ ਤਰਕਸ਼ੀਲ ਆਗੂਆਂ ਸੁਮੀਤ ਸਿੰਘ, ਜਸਪਾਲ ਬਾਸਰਕਾ, ਮਨਜੀਤ ਬਾਸਰਕਾ, ਅਮਰਜੀਤ ਬਾਈ, ਕਾ. ਬਲਵਿੰਦਰ ਦੁਧਾਲਾ, ਮਾਸਟਰ ਕੁਲਜੀਤ ਵੇਰਕਾ, ਮੇਜਰ ਸਿੰਘ, ਧਰਵਿੰਦਰ ਕੋਹਾਲੀ ਆਦਿ ਨੇ ਸੰਬੋਧਨ ਕੀਤਾ ਅਤੇ ਸੁਖਮੀਤ ਸਿੰਘ, ਅਸ਼ਵਨੀ ਕੁਮਾਰ, ਬੀ.ਐੱਮ. ਸਿੰਘ, ਨਾਗਰ ਮੱਲ, ਬਲਦੇਵ ਸਿੰਘ, ਰਮੇਸ਼ ਕੁਮਾਰ, ਕੰਵਲਜੀਤ ਸਿੰਘ, ਬਨਾਰਸੀ ਦਾਸ ਆਦਿ ਤਰਕਸ਼ੀਲ ਆਗੂ ਇਨ੍ਹਾਂ 'ਚ ਹਾਜ਼ਰ ਹੋਏ।

**ਅਗਲੇ ਅੰਕ ਵਿੱਚ :**
ਡਾ. ਸ਼ਿਆਮ ਸੁੰਦਰ ਦੀਪਤੀ ਜੀ ਦਾ ਲੇਖ 'ਦਿਮਾਗੀ ਦੌਰਿਆਂ ਦਾ ਕੱਥ-ਸੱਚ' ਪ੍ਰਕਾਸ਼ਿਤ ਹੋਵੇਗਾ।

*ਪੰਨਾ 44 ਦਾ ਬਾਕੀ...*

ਹੈ। ਇਹ ਆਤਮਾ, ਪ੍ਰਮਾਤਮਾ, ਧਰਮ, ਮਜ੍ਹਬ, ਜਾਤ, ਗੋਤ, ਵੰਸ਼, ਸਵਰਗ, ਨਰਕ ਅਤੇ ਕਿਸਮਤ ਆਦਿ ਸਭ ਮਨੁੱਖ ਦੀ ਕਲਪਨਾ ਹੈ। ਕਲਪਨਾ ਨੂੰ ਖਤਮ ਕੀਤਾ ਜਾ ਸਕਦਾ ਹੈ। ਪਰ ਮਨੁੱਖ ਕਦੇ ਖਤਮ ਨਹੀਂ ਹੁੰਦਾ।" ਇਨ੍ਹਾਂ ਵਿਚਾਰਾਂ ਦੀ ਪ੍ਰੋੜਤਾ ਪੰਜਾਬੀ ਦੇ ਸਿਰਮੌਰ ਸਾਹਿਤਕਾਰ ਪਿਆਰਾ ਸਿੰਘ ਸਹਿਰਾਈ ਨੇ ਕੁੱਝ ਇਸ ਤਰ੍ਹਾਂ ਕੀਤੀ ਹੈ। "ਮਨੁੱਖ ਸਾਡੀ ਇਸ ਸ੍ਰਿਸ਼ਟੀ ਦਾ ਕੇਂਦਰ ਹੈ, ਇਸ ਰਚਨਾ ਦਾ ਸੱਚ, ਸਿਰਜਣਹਾਰ ਹੈ। ਮਨੁੱਖ ਦੇ ਦਿਮਾਗ ਨੇ ਦੇਵੀ ਦੇਵਤਿਆਂ ਦੀ ਕਲਪਨਾ ਕੀਤੀ, ਰੱਬ ਨੂੰ ਜਨਮ ਦਿੱਤਾ, ਸਭਿਅਤਾਵਾਂ ਉਸਾਰੀਆਂ, ਅਮੋਲ ਸੱਭਿਆਚਾਰਾਂ ਦੀ ਸਿਰਜਣਾ ਕੀਤੀ। ਆਦਿ ਮਾਨਵ ਨੇ ਆਪਣੇ ਤਜ਼ਰਬੇ, ਆਪਣੀਆਂ ਲੋੜਾਂ ਅਤੇ ਹਾਸਲ ਗਿਆਨ ਰਾਹੀਂ ਸਮੁੱਚੇ ਸੰਸਾਰ ਦੀਆਂ ਵਸਤਾਂ, ਦਰਿਆਵਾਂ, ਜੰਗਲਾਂ, ਦੇਸ਼ਾਂ, ਮਹਾਂਦੀਪਾਂ ਆਦਿ ਦਾ ਨਾਮਕਰਨ ਕੀਤਾ ਹੈ। ਸ਼ੁਭ-ਅਸ਼ੁਭ ਸ਼ਬਦ ਵੀ ਮਨੁੱਖ ਦੀ ਹੀ ਘਾੜਤ ਹਨ। ਜਿੰਨਾਂ ਨੂੰ ਚਲਾਕ ਲੋਕਾਂ ਨੇ ਆਪਣੇ ਨਿੱਜੀ ਫਾਇਦੇ ਲਈ ਵਰਤ ਕੇ ਸਧਾਰਨ ਲੋਕਾਂ ਨੂੰ ਗੁੰਮਰਾਹ ਕੀਤਾ ਹੈ।'

ਸਭ ਤੋਂ ਮਹੱਤਵਪੂਰਨ ਸਵਾਲ ਇਹ ਹੈ ਕਿ ਸ਼ੁਭ-ਅਸ਼ੁਭ ਦਾ ਫਲਸਫਾ ਕਿਸ ਵਰਗ ਦਾ ਹਿੱਤ ਪੂਰਦਾ ਹੈ। ਸਾਡਾ ਸਮਾਜ ਦੋ ਧਿਰਾਂ 'ਚ ਵੰਡਿਆ ਹੋਇਆ ਹੈ। ਇੱਕ ਕਿਰਤੀ ਲੋਕਾਂ ਦੀ ਧਿਰ ਅਤੇ ਦੂਜੀ ਕਿਰਤ ਦੀ ਲੁੱਟ ਕਰਨ ਵਾਲੀ ਧਿਰ। ਰਾਜ ਸਤਾ ਕਰਨ ਵਾਲਾ ਵਰਗ ਅਤੇ ਕਿਸਮਤਵਾਦੀ ਫਲਸਫ਼ਾ, ਵਹਿਮ-ਭਰਮ ਤੇ ਅੰਧਵਿਸ਼ਵਾਸ ਆਦਿ ਫੈਲਾਉਣ ਵਾਲਾ ਵਰਗ, ਇਨ੍ਹਾਂ ਦੋਨਾਂ ਦਾ ਮਨੋਰਥ ਅਤੇ ਹਿੱਤ ਸਾਂਝੇ ਹਨ। ਇਹਨਾਂ ਦਾ ਮਨੋਰਥ ਹੈ ਸਧਾਰਨ ਲੋਕਾਂ ਦੀ ਸੋਚ ਨੂੰ ਬੌਣੀ ਬਣਾ ਕੇ ਉਹਨਾਂ ਦੀ ਆਰਥਿਕ, ਸਮਾਜਿਕ, ਰਾਜਨੀਤਕ ਅਤੇ ਮਾਨਸਿਕ ਲੁੱਟ ਆਦਿ ਕਰਨੀ। ਇਹ ਦੋਵੇਂ ਪ੍ਰਜੀਵੀ ਕਿਸਮ ਦੇ ਹਨ ਭਾਵ ਦੂਜਿਆਂ (ਕਿਰਤੀਆਂ) ਦੀ ਲੁੱਟ ਕਰਦੇ ਹਨ। ਸੋ ਸਪਸ਼ਟ ਹੈ ਕਿ ਸ਼ੁਭ-ਅਸ਼ੁਭ/ਅੰਧਵਿਸ਼ਵਾਸ ਆਦਿ ਫੈਲਾਉਣ ਦਾ ਫਲਸਫ਼ਾ ਕਿਰਤ ਦੀ ਲੁੱਟ ਕਰਨ ਵਾਲਿਆਂ ਦਾ ਹੈ। ਸੂਝਵਾਨ ਤੇ ਵਿਗਿਆਨਕ ਲੋਕਾਂ ਦਾ ਫਰਜ਼ ਹੈ ਕਿ ਇਨ੍ਹਾਂ ਛੋਟੇ ਛੋਟੇ ਤੇ ਗੈਰਵਿਗਿਆਨਕ ਵਰਤਾਰਿਆਂ ਦੇ ਕਾਰਣ ਕਿਰਤੀ ਵਰਗ ਨੂੰ ਦੱਸ ਕੇ, ਉਨ੍ਹਾਂ ਨੂੰ ਗੁੰਮਰਾਹ ਕਰਨ ਵਾਲੇ ਪ੍ਰਜੀਵੀਆਂ ਤੋਂ ਚੌਕਸ ਕੀਤਾ ਜਾਵੇ। ਪਰ ਅਜਿਹੇ ਫਲਸਫ਼ੇ ਨੂੰ ਸਾਡਾ ਮੌਜੂਦਾ ਲੁਟੇਰਾ ਪ੍ਰਬੰਧ ਉਤਸ਼ਾਹਤ ਕਰਦਾ ਹੈ। ਅਸਲ ਵਿੱਚ ਇਸ ਪ੍ਰਬੰਧ ਨੂੰ ਬਦਲਣ ਨਾਲ ਹੀ ਪ੍ਰਜੀਵੀ ਵਰਗ ਦਾ ਖਾਤਮਾ ਸੰਭਵ ਹੈ।

99159 60380



# ਪਾਠਕਾਂ ਦੇ ਖਤ

ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)
email : tarkshiloffice@gmail.com



ਨਵੰਬਰ-ਦਸੰਬਰ 2020 ਅੰਕ ਨੂੰ ਇਸ ਨਜ਼ਰੀਏ ਨਾਲ ਪੜ੍ਹਿਆ, ਘੋਖਿਆ, ਖੰਘਾਲਿਆ, ਲਿਖਤਾਂ, ਤਸਵੀਰਾਂ ਅਤੇ ਸਿਰਲੇਖਾਂ ਦੀ ਸੈਟਿੰਗ ਨੂੰ ਜਾਂਚਿਆ ਕਿ ਕੋਈ ਗਲਤੀ ਫੜਾਂ, ਨੁਕਸ ਲੱਭਾ ਜਾਂ ਹੋਰ ਕੋਈ 'ਵਾਇਰਸ' ਮਿਲੇ, ਪਰ ਫੇਲ੍ਹ ਹੋ ਗਿਆ। ਹਰ ਲਿਖਤ ਦਾ ਸੁਨੇਹਾ ਪਿਆਰਾ, ਦਿਲਚਸਪ, ਸਿੱਧਾ, ਸਪਸ਼ਟ ਅਤੇ 'ਸਰੂਰ' ਦੇਣ ਵਾਲਾ ਸੀ। ਲਿਖਤਾਂ 'ਚ ਇੰਨੀ ਖਿੱਚ ਸੀ ਕਿ ਬਾਰ-ਬਾਰ ਪਰਚੇ ਨੂੰ ਪੜ੍ਹਨ ਨੂੰ ਮਨ ਕਰੀ ਜਾ ਰਿਹਾ ਹੈ। ਜਸਵੰਤ ਮੋਹਾਲੀ ਜੀ ਦਾ ਆਖਰੀ ਪੰਨਾ 'ਖਤਾਂ ਦੀ ਇਬਾਰਤ' ਨੇ ਮੈਨੂੰ ਬਹੁਤ ਹੀ ਪ੍ਰਭਾਵਿਤ ਕੀਤਾ। ਭਾਵੇਂ ਕਿ ਇਸ ਵਿਚਲੇ ਸੰਦੇਸ਼ ਬਾਰੇ ਮੈਨੂੰ ਪਹਿਲਾਂ ਵੀ ਕੁੱਝ ਨਾ ਕੁੱਝ ਜਾਣਕਾਰੀ ਸੀ, ਫਿਰ ਵੀ ਇਸ ਵਿੱਚ ਬਹੁਤ ਕੁਝ ਨਵਾਂ ਲੱਭਿਆ। ਮੈਂ ਲੇਖਕਾਂ, ਸੰਪਾਦਕ, ਸੰਪਾਦਕੀ ਬੋਰਡ, ਪ੍ਰਬੰਧਕਾਂ ਅਤੇ ਸਮੁੱਚੇ ਅਦਾਰੇ ਨੂੰ ਸਿਜਦਾ ਕਰਦਾ ਹਾਂ। ਉਨ੍ਹਾਂ ਤਰਕਸ਼ੀਲ ਕਾਮਿਆਂ, ਹਮਦਰਦਾਂ ਅਤੇ ਪਾਠਕਾਂ ਨੂੰ ਵੀ ਇਮਾਨਦਾਰੀ ਨਾਲ ਸਲਾਮ ਕਰਦਾ ਹਾਂ ਜੋ ਤਰਕਸ਼ੀਲ ਮੈਗਜ਼ੀਨ ਅਤੇ ਸਾਹਿਤ ਦੀ ਕਦਰ ਕਰਦੇ ਹਨ। ਸ਼ਾਬਾਸ਼! **-ਅਜੀਤ ਪ੍ਰਦੇਸੀ**

***

'ਤਰਕਸ਼ੀਲ' ਮੈਗਜ਼ੀਨ ਦੀ ਸੰਪਾਦਕੀ ਹਰ ਵਾਰ ਸਮਾਜ ਦੀ ਕਿਸੇ ਨਾ ਕਿਸੇ ਦੁਖਦੀ ਰਗ 'ਤੇ ਬਹੁਤ ਦਲੇਰੀ ਨਾਲ ਉਂਗਲ ਧਰਦੀ ਹੈ। ਇਹ ਮੈਗਜ਼ੀਨ ਕੋਈ ਆਮ ਮੈਗਜ਼ੀਨ ਨਹੀਂ, ਸਗੋਂ ਸਾਹਿਤ, ਲੋਕ ਪੱਖੀ ਸਿਆਸਤ, ਸਮਾਜਿਕ ਮੁੱਦਿਆਂ, ਬਾਲਾਂ ਦੀ ਗੱਲ, ਤਰਕਸ਼ੀਲਤਾ ਆਦਿ ਦਾ ਇੱਕ ਗੁਲਦਸਤਾ ਹੈ। ਇਹੀ ਇਸ ਮੈਗਜ਼ੀਨ ਦੀ ਪੰਜਾਬ 'ਚ ਨਿਕਲਣ ਵਾਲੇ ਹੋਰ ਮੈਗਜ਼ੀਨਾਂ ਦੇ ਮੁਕਾਬਲੇ ਵਿਲੱਖਣਤਾ ਹੈ। ਇਤਿਹਾਸ ਦੀ ਕਿਸੇ ਨਾ ਕਿਸੇ ਰੂਪ 'ਚ ਹਰ ਵਾਰ ਗੱਲ ਕਰਨਾ ਪਾਠਕਾਂ ਨੂੰ ਸ਼ਾਨਾਮੱਤੀ ਵਿਰਾਸਤ ਨਾਲ ਵੀ ਜੋੜਦਾ ਹੈ। ਮੈਂ ਇਸ ਮੈਗਜ਼ੀਨ ਤੋਂ ਬਹੁਤ ਪ੍ਰਭਾਵਿਤ ਹਾਂ। **-ਜਗਵਿੰਦਰ ਸਿੰਘ, ਮਾਨਵੀ (ਸੰਗਰੂਰ)**

***

'ਸੋਸ਼ਲ ਮੀਡੀਆ ਅਤੇ ਇੰਟਰਨੈੱਟ' ਬਾਰੇ ਰਾਜਪਾਲ ਜੀ ਦਾ ਲੇਖ ਬਹੁਤ ਜਾਣਕਾਰੀ ਭਰਪੂਰ ਹੈ। ਰਣਧੀਰ ਗਿੱਲਪੱਤੀ ਜੀ ਦਾ ਲਗਾਤਾਰ ਕਾਲਮ 'ਆਓ ਵਿਗਿਆਨ ਕਾਰਣ ਜਾਣੀਏ' ਬਾਲਾਂ ਨੂੰ ਹੀ ਨਹੀਂ ਬਾਲਗਾਂ ਨੂੰ ਵੀ ਸਚੁੱਜੀ ਵਿਗਿਆਨਕ ਸੇਧ ਪ੍ਰਦਾਨ ਕਰਦਾ ਹੈ। ਡਾ. ਵਿਕਾਸ ਲਾਖਾ ਦੀ ਦਰਦਨਾਕ ਮੌਤ 'ਤੇ ਉਹਨਾਂ ਦੇ ਪਰਿਵਾਰ ਵੱਲੋਂ ਨਿਭਾਏ ਵਿਗਿਆਨਕ ਰੋਲ ਨੂੰ ਬਾਰ-ਬਾਰ ਸਲਾਮ। ਮੈਗਜ਼ੀਨ 'ਚ ਲੜੀਵਾਰ ਰੂਪ 'ਚ ਜੇਲ੍ਹਾਂ 'ਚ ਬੰਦ ਬੁੱਧੀਜੀਵਿਆਂ ਦੀ ਗੱਲ ਕਰਨਾ ਬਹੁਤ ਵਧੀਆ ਲੱਗਿਆ ਅਤੇ ਇਹਨਾਂ ਮਹਾਨ ਸ਼ਖਸੀਅਤਾਂ ਬਾਰੇ ਅਹਿਮ ਜਾਣਕਾਰੀ ਵੀ ਮਿਲੀ ਹੈ। ਡਾ. ਬਲਵੰਤ ਸਿੱਧੂ ਅਤੇ ਡਾ. ਸ਼ਿਆਮ ਸੁੰਦਰ ਦੀਪਤੀ ਦੇ ਲੇਖ ਵੀ ਮੈਡੀਕਲ ਅਤੇ ਸਮਾਜਿਕ ਅਗਵਾਈ ਦੇ ਪੱਧਰ ਤੋਂ ਬਹੁਤ ਗਿਆਨ ਵਿਚ ਵਾਧਾ ਕਰਦੇ ਹਨ। ਹਾਥਰਸ ਕਾਂਡ 'ਤੇ ਸਟੈਨੋ ਜੀ ਦਾ ਲੇਖ ਪ੍ਰਬੰਧ ਦੇ ਵਖੀਏ ਉਧੇੜਦਾ ਹੈ। ਸਟੈਨੋ ਜੀ ਦੀ ਹਰ ਰਚਨਾ ਜਮੀਨੀ ਪੱਧਰ 'ਤੇ ਜੁੜੀ ਹੁੰਦੀ ਹੈ। ਪੇਰੀਅਰ ਅਤੇ ਬਾਬਾ ਸੋਹਨ ਸਿੰਘ ਭਕਨਾ ਦੇ ਵਿਚਾਰਾਂ ਨੇ ਬਹੁਤ ਪ੍ਰਭਾਵਿਤ ਕੀਤਾ। ਇਸ ਤਰ੍ਹਾਂ ਦੇ ਯਤਨ ਜਾਰੀ ਰਹਿਣੇ ਚਾਹੀਦੇ ਹਨ। ਜਗਿਆਸਾ, ਬੋਲ ਸਦੀਵੀ, ਆਖਰੀ ਪੰਨਾ, ਸਾਡੇ ਸੱਚ ਕਿੰਨੇ ਕੁ ਸੱਚ, ਬਾਲ ਪੰਨੇ, ਪੈੜਾਂ ਆਦਿ ਕਾਬਲੇ ਤਾਰੀਫ਼ ਹਨ।

**-ਅਮਨਦੀਪ ਕੌਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ**

***

'ਉਹ 21 ਦਿਨ' ਨਾਵਲ ਅੰਸ਼ ਬਹੁਤ ਪਸੰਦ ਆਇਆ। 'ਡਾਲਰਾਂ ਦੇ ਰੌਲੇ ਵਿਚ ਗੁਆਚੀ ਖੇਡ' ਨੇ ਖੇਡਾਂ ਦੇ ਆਯੋਜਨ 'ਤੇ ਇੱਕ ਪ੍ਰਸ਼ਨ ਚਿੰਨ੍ਹ ਖੜ੍ਹਾ ਕੀਤਾ ਹੈ। ਬੋਲ ਸਦੀਵੀਂ, ਬਾਲ ਪੰਨੇ, ਸੋਸ਼ਲ ਮੀਡੀਆ ਅਤੇ ਇੰਟਰਨੈੱਟ, ਬੰਦੇ ਦੀ ਕੁਦਰਤੀ ਉਮਰ, ਮਾਨਸਿਕ ਤਣਾਅ, ਕੇਸ ਰਿਪੋਰਟ, ਪੈੜਾਂ, ਆਖਰੀ ਪੰਨਾ, ਸੰਪਾਦਕੀ ਆਦਿ ਸਿਰੇ ਦੀਆਂ ਰਚਨਾਵਾਂ ਹਨ।

**-ਓਮ ਪ੍ਰਕਾਸ਼ ਨੱਤੀ, ਖਨੌਰੀ (ਸੰਗਰੂਰ)**

---

## ਚਿੰਤਨ

ਰੋਜ਼ਾਨਾ ਚਿੰਤਨ ਸਦਾਚਾਰਕ ਸਿਹਤ ਲਈ ਉਤਨਾ ਹੀ ਜਰੂਰੀ ਹੈ ਜਿੰਨਾ ਕਿ ਸਰੀਰਕ ਕੁਸ਼ਲਤਾ ਲਈ ਠੰਢੇ ਪਾਣੀ ਨਾਲ ਰੋਜ਼ਾਨਾ ਇਸ਼ਨਾਨ ਕਰਨਾ। ਰੱਬ ਨੂੰ ਮੰਨਣ ਵਾਲੇ ਲੋਕ ਪ੍ਰਾਰਥਨਾ ਕਰਦੇ ਹਨ। ਇਹ ਪ੍ਰਾਰਥਨਾ ਖੁਸ਼ਾਮਦ ਅਤੇ ਡਰ ਭਰਪੂਰ ਭਜਨਾਂ ਦਾ ਗਾਇਨ ਹੁੰਦਾ ਹੈ। ਅਸੀਂ ਪ੍ਰਾਰਥਨਾ ਨਹੀਂ ਕਰਦੇ, ਅਸੀਂ ਤਾਂ ਚਿੰਤਨ ਕਰਦੇ ਹਾਂ। ਹਰ ਸਵੇਰ ਅਤੇ ਸ਼ਾਮ ਨੂੰ ਸੌਣ ਸਮੇਂ ਚਿੰਤਨ ਕੀਤਾ ਜਾਣਾ ਚਾਹੀਦਾ ਹੈ।

**ਲਾਲਾ ਹਰਦਿਆਲ**

# ਦੋ ਤਸਵੀਰਾਂ

**ਜਸਵੰਤ ਮੋਹਾਲੀ**



ਜਦੋਂ ਰਾਮ ਜੀ ਕੀ ਜੈ ਤੋਂ ਸ਼ੁਰੂ ਕਰਕੇ ਨਾਥੂਰਾਮ ਜੀ ਕੀ ਜੈ ਬੋਲਦੀ ਸਾਧਵੀ ਪ੍ਰੱਗਿਆ ਵੋਟਾਂ ਵਿੱਚ ਜਿੱਤ ਜਾਵੇ ਤਾਂ ਇਹ ਸਮਝਣਾ ਔਖਾ ਨਹੀਂ ਰਹਿੰਦਾ ਕਿ ਸਮਾਜ ਕਿਹੜੇ ਕੁਰਾਹੇ ਪੈ ਗਿਆ ਹੈ। ਲੋਕਤੰਤਰ "ਲੋਕਾਂ ਲਈ" ਹੋਵੇ ਜਾਂ ਨਾ ਪਰ ਹਵਾ ਦੇ ਰੁਖ ਦਾ ਪਤਾ ਤਾਂ ਦਿੰਦਾ ਹੈ। ਭਾਰਤ ਹੀ ਨਹੀਂ ਦੁਨੀਆਂ ਭਰ ਵਿੱਚ ਇਹ ਰੁਝਾਨ ਵਧਿਆ ਹੈ ਜਿਸ ਨੂੰ ਸੱਜੇਪੱਖੀ ਵਿੰਗ ਦਾ ਉਭਾਰ ਕਿਹਾ ਜਾਂਦਾ ਹੈ। ਜਦੋਂ ਇਹ ਵਰਤਾਰਾ ਜ਼ੋਰ ਫੜ ਰਿਹਾ ਹੈ ਤਾਂ ਉਸ ਸਮੇਂ ਦੁਨੀਆਂ ਵਿੱਚ ਆਰਥਿਕ ਊਚ-ਨੀਚ ਦੀ ਕੀ ਹਾਲਤ ਹੈ ? ਯੂ.ਐੱਨ.ਓ. ਦੇ ਅੰਕੜਿਆਂ ਅਨੁਸਾਰ ਦੁਨੀਆਂ ਦੇ ਸਭ ਤੋਂ ਗਰੀਬ 300 ਕ੍ਰੋੜ ਲੋਕਾਂ ਜਿੰਨੀ ਦੌਲਤ ਦੁਨੀਆਂ ਦੇ ਸਭ ਤੋਂ ਅਮੀਰ 300 ਲੋਕਾਂ ਕੋਲ ਹੈ। 300 ਲੋਕ ਯਾਨਿ ਅੱਧੇ ਮੁਹੱਲੇ ਦੇ ਵਾਸੀ ਤੇ 300 ਕ੍ਰੋੜ ਯਾਨਿ ਭਾਰਤ ਤੇ ਚੀਨ ਦੀ ਕੁੱਲ ਜਨਸੰਖਿਆ ਤੋਂ ਵੀ ਵੱਧ। ਆਓ ਹੁਣ ਫਿਰਕੂ ਰਾਜਨੀਤੀ ਤੇ ਇਸ ਆਰਥਿਕਤਾ ਨੂੰ ਜੋੜਣ ਦੀ ਕੋਸ਼ਿਸ਼ ਕਰੀਏ।



ਰਾਜਨੀਤੀ ਨੇ ਮੁੱਠੀਭਰ ਸੇਠਾਂ ਯਾਨੀ 'ਅਡਾਨੀਆਂ' ਨੂੰ ਰੋਜ਼ਾਨਾ 440 ਕ੍ਰੋੜ ਜੁਟਾਉਣ ਦਾ ਮਹੌਲ ਵੀ ਬਣਾਉਨਾ ਤੇ ਕ੍ਰੋੜਾਂ ਮਜ਼ਦੂਰਾਂ, ਬੇਰੁਜ਼ਗਾਰਾਂ, ਕਿਸਾਨਾਂ, ਦਲਿਤਾਂ ਦੀਆਂ ਵੋਟਾਂ ਵੀ ਲੈਣੀਆਂ ਹਨ। ਲੋਕਤੰਤਰ "ਲੋਕਾਂ ਦੁਆਰਾ, ਲੋਕਾਂ ਦਾ, ਲੋਕਾਂ ਲਈ" ਤੋਂ "ਇਕ ਪ੍ਰਤੀਸ਼ਤ ਦੁਆਰਾ, ਇਕ ਪ੍ਰਤੀਸ਼ਤ ਦਾ, ਇਕ ਪ੍ਰਤੀਸ਼ਤ ਲਈ" ਬਣ ਗਿਆ ਹੈ। ਇਹ ਪੂੰਜੀਵਾਦੀ ਲੋਕਤੰਤਰ ਦੀ ਨਵੀਂ ਪ੍ਰੀਭਾਸ਼ਾ ਹੈ। ਸਭ ਤੋਂ ਵਧੀਆ ਘਰ, ਸਿੱਖਿਆ, ਡਾਕਟਰ ਅਤੇ ਜ਼ਿੰਦਗੀ ਇਨ੍ਹਾਂ ਇੱਕ ਪ੍ਰਤੀਸ਼ਤ ਅਮੀਰਾਂ ਕੋਲ ਹੀ ਹੈ। ਇਸ ਪਹਿਲੀ ਤਸਵੀਰ ਵਿੱਚ ਮੋਦੀ ਦਾ ਇੱਕ ਹੱਥ ਨੀਤਾ ਅੰਬਾਨੀ ਤੇ ਦੂਜਾ ਮੁਕੇਸ਼ ਅੰਬਾਨੀ ਦੇ ਹੱਥਾਂ ਵਿੱਚ ਹੈ। ਮੈਂ ਇਸ ਤਸਵੀਰ ਦਾ ਸਿਰਲੇਖ ਦਿੱਤਾ ਹੈ-ਸਰਕਾਰ ਨਿੱਜੀ ਹੱਥਾਂ ਵਿੱਚ। ਅੰਬਾਨੀ ਦਾ ਹੱਥ ਮੋਦੀ ਦੀ ਪਿੱਠ 'ਤੇ ਨਜ਼ਰ ਆ ਰਿਹਾ ਹੈ। ਇਹ ਫੋਟੋ ਅੰਬਾਨੀਆਂ ਦੇ ਮੁੰਬਈ ਵਾਲੇ ਹਸਪਤਾਲ ਦੇ ਉਦਘਾਟਨ ਦੀ ਹੈ ਜਿੱਥੇ ਮੋਦੀ ਨੇ ਕਿਹਾ ਸੀ ਕਿ ਮਹਾਂਭਾਰਤ ਸਮੇਂ ਕੋਈ ਸਰਜਨ ਤਾਂ ਹੋਏਗਾ ਹੀ ਜਿਸਨੇ ਗਣੇਸ਼ ਦੇ ਹਾਥੀ ਦਾ ਸਿਰ ਜੋੜਿਆ। ਉਸ ਹਸਪਤਾਲ ਦੀ ਡਾਕਟਰੀ ਸਲਾਹ ਦੀ ਫੀਸ ਸਿਰਫ '2200' ਰੁਪਏ ਹੈ। ਦੇਸਰਾਜ ਜ਼ਫਰਵਾਲ ਕਹਿੰਦਾ ਹੈ-ਬੰਦਾ ਬੰਦੇ ਲਈ ਬਲਾ ਹੋਇਆ, ਧਰਮ ਸਿਆਸਤ ਦਾ ਪੂੰਜੀਵਾਦ ਨਾਲ ਵਿਆਹ ਹੋਇਆ।

ਮਨਮੋਹਨ ਸਿੰਘ ਦੀ ਸਰਕਾਰ ਸਮੇਂ ਅਰਜੁਨ ਸੇਨ ਕਮੇਟੀ ਦੀ ਰਿਪੋਰਟ ਚਰਚਾ ਵਿੱਚ ਸੀ ਕਿ ਭਾਰਤ ਦੇ 70% ਲੋਕ ਇੱਕ ਦਿਨ ਦਾ ਗੁਜਾਰਾ ਸਿਰਫ 20 ਰੁਪਏ ਵਿੱਚ ਕਰਦੇ ਹਨ। ਐਹੋ ਜਿਹੀਆਂ ਰਿਪੋਰਟਾਂ ਮੋਦੀ ਹੁਣਾਂ ਨੇ ਕਦੋਂ ਦੀਆਂ ਅੰਧ-ਰਾਸ਼ਟਰਵਾਦੀ ਮਿਜ਼ਾਈਲਾਂ ਨਾਲ ਫੂੰਡ ਸੁੱਟੀਆਂ ਹਨ। ਇੱਕ ਪਾਸੇ ਪ੍ਰਬੰਧ ਦੀ ਪੈਦਾ ਕੀਤੀ ਘੋਰ ਗਰੀਬੀ ਹੈ, ਅਣਪੜ੍ਹਤਾ ਹੈ ਤੇ ਦੂਜੇ ਪਾਸੇ ਸਦੀਆਂ ਦੇ ਸਥਾਪਤ ਕੀਤੇ ਧਾਰਮਿਕ ਜਜ਼ਬਾਤ ਹਨ। ਧਾਰਮਿਕ ਜਜ਼ਬਾਤਾਂ ਨੂੰ ਫਿਰਕਾਪ੍ਰਸਤੀ ਦੀ ਪਾਣ ਸੌਖਿਆਂ ਹੀ ਚੜ੍ਹ ਜਾਂਦੀ ਹੈ, ਮੰਦਹਾਲੀ ਦਾ ਤਰਕ ਉਸ ਅੱਗੇ ਟਿਕਦਾ ਹੀ ਨਹੀਂ। ਫਿਰਕੂ ਰਾਜਨੀਤੀ ਲੋਕਪੱਖੀ ਸਿਆਸਤ ਦੇ ਮੁੱਦਿਆਂ ਨੂੰ ਉਲਝਾਉਣ, ਸੰਘਰਸ਼ਾਂ ਨੂੰ ਲਟਕਾਉਣ ਤੇ ਹੰਭਾਉਣ ਦਾ ਕੰਮ ਕਰਦੀ ਹੈ। ਪਹਿਲਾਂ ਹੀ ਖਿੱਲਰੇ ਪਏ ਫਿਰਕਾਪ੍ਰਸਤੀ ਦੇ ਬੀਜ ਅਜਿਹੀ ਮੰਦਹਾਲੀ ਦੀ ਖਾਦ ਮਿਲਦਿਆਂ ਝੱਟ ਪੁੰਗਰ ਪੈਂਦੇ ਹਨ। ਰਾਸ਼ਟਰਵਾਦ ਦੀ ਪਿਉਂਦ ਚੜ੍ਹਾਕੇ ਉਗਾਇਆ ਫਲ ਪ੍ਰਸ਼ਾਦ ਵਾਂਗ ਮੀਡੀਆ ਰਾਹੀਂ ਘਰ-ਘਰ ਵੰਡ ਦਿੱਤਾ ਜਾਂਦਾ ਹੈ।

ਦੂਜੀ ਤਸਵੀਰ ਦਿੱਲੀ ਪਹੁੰਚੇ ਕਿਸਾਨ ਸੰਘਰਸ਼ ਦੀ ਹੈ ਜਿੱਥੇ ਕਿਸਾਨ ਵੱਡੀ ਸਾਰੀ ਪਰਾਤ ਵਿੱਚ ਆਟਾ ਗੁੰਨ ਰਹੇ ਹਨ। ਗੋਦੀ ਮੀਡੀਆ ਨੂੰ ਇਹ ਹਿੰਦੂ, ਸਿੱਖ ਜਾਂ ਮੁਸਲਮਾਨ ਨਜ਼ਰ ਆਉਣਗੇ ਕਿਸਾਨ ਨਹੀਂ। ਸਾਂਝੇ ਹਿਤਾਂ ਲਈ ਸਾਂਝੇ ਸੰਘਰਸ਼ਾਂ ਵਿੱਚੋਂ ਹੀ ਇਹ ਤਸਵੀਰ ਉੱਭਰਦੀ ਹੈ। ਇਹ ਹੀ ਹੈ ਉਹ ਤਸਵੀਰ ਜਿਸ ਤੋਂ ਸੱਤਾ ਸੁਪਨੇ ਵਿੱਚ ਵੀ ਡਰਦੀ ਹੈ। *(2019 ਵਿੱਚ 'ਦ ਗਾਰਡੀਅਨ' ਵਿੱਚ ਛਪੇ ਅੰਕੜਿਆਂ ਅਨੁਸਾਰ ਦੁਨੀਆਂ ਦੇ ਸਭ ਤੋਂ ਅਮੀਰ 26 ਅਰਬਪਤੀਆਂ ਕੋਲ ਦੁਨੀਆਂ ਦੇ ਸਭ ਤੋਂ ਗਰੀਬ 380 ਕਰੋੜ (ਦੁਨੀਆਂ ਦੀ ਅੱਧੀ ਆਬਾਦੀ) ਲੋਕਾਂ ਜਿੰਨੀ ਦੌਲਤ ਹੈ।)*



## ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ....



(1957-2002)

ਆਪਣੇ ਲਈ ਤਾਂ ਹਰ ਕੋਈ ਜਿਉਂਦਾ ਹੈ ਪਰ ਲੋਕ ਹਿਤਾਂ ਲਈ ਜਿਉਣ ਵਾਲੇ ਵਿਰਲੇ ਹੀ ਹੁੰਦੇ ਹਨ। ਸਮਾਜਿਕ ਚੇਤਨਾ ਲਈ ਮੂਹਰੇ ਹੋ ਕੇ ਤੁਰਨ ਵਾਲੇ ਜ਼ਿੰਦਗੀ ਦੇ ਨਾਇਕ ਬਣਦੇ ਹਨ। ਅਜਿਹੀ ਮੰਜ਼ਿਲ ਦਾ ਰਾਹੀ ਸੀ, ਕ੍ਰਿਸ਼ਨ ਬਰਗਾੜੀ। ਨਾਮਵਰ ਕਬੱਡੀ ਖਿਡਾਰੀ। ਤਰਕਸ਼ੀਲ ਕਾਮਾ ਬਣ ਸਮਾਜ ਵਿੱਚੋਂ ਅੰਧਵਿਸ਼ਵਾਸਾਂ ਤੇ ਅਗਿਆਨਤਾ ਮਿਟਾਉਣ ਲਈ ਸਾਬਤ ਕਦਮੀਂ ਤੁਰਿਆ।

ਪਿੰਡ ਬਰਗਾੜੀ (ਫਰੀਦਕੋਟ) ਦਾ ਜਾਇਆ ਤਰਕਸ਼ੀਲ ਕਾਫਲੇ ਦਾ ਮੋਹਰੀ ਬਣਿਆ। ਵਿਗਿਆਨਕ ਚੇਤਨਾ ਦੇ ਪਾਸਾਰ ਲਈ ਦਿਨ ਰਾਤ ਇੱਕ ਕੀਤਾ। ਜ਼ਿੰਦਗੀ ਤੇ ਸਮਾਜ ਦੀ ਬਿਹਤਰੀ ਲਈ ਤਰਕ ਵਿਤਰਕ ਨੂੰ ਆਪਣੇ ਅਮਲਾਂ ਦਾ ਹਿੱਸਾ ਬਣਾਇਆ। ਲਹਿਰ ਦੇ ਕੰਮਾਂ ਨੂੰ ਪਹਿਲ ਦਿੰਦਿਆਂ ਆਪਣੇ ਘਰ ਵਿੱਚ ਮਾਨਸਿਕ ਸਿਹਤ ਮਸ਼ਵਰਾ ਕੇਂਦਰ ਖੋਲ੍ਹਿਆ। ਰਹੱਸਮਈ ਜਾਪਦੀਆਂ ਘਟਨਾਵਾਂ ਨੂੰ ਮਨੋਵਿਗਿਆਨਕ ਢੰਗ ਤਰੀਕਿਆਂ ਨਾਲ ਹੱਲ ਕਰਦਿਆਂ ਨਵੇਂ ਦਿਸਹੱਦੇ ਕਾਇਮ ਕੀਤੇ। ਆਪਣੇ ਥੋੜ੍ਹ ਚਿਰੇ ਜੀਵਨ ਵਿੱਚ ਅਜਿਹੀਆਂ ਪੈੜਾਂ ਪਾਈਆਂ ਕਿ ਤਰਕਸ਼ੀਲ ਜੀਵਨ ਜਾਚ ਲਈ ਪ੍ਰੇਰਨਾ ਸ੍ਰੋਤ ਬਣ ਗਿਆ।

ਉਸਨੇ ਆਪਣੇ ਅਮਲਾਂ ਨਾਲ ਦਰਸਾਇਆ ਕਿ ਮਨੁੱਖ ਸਮੂਹ ਤੇ ਲਹਿਰ ਨਾਲ ਜੁੜ ਕੇ ਹੀ ਵੱਡਾ ਹੁੰਦਾ ਹੈ। ਜਿਉਂਦੇ ਜੀਅ ਆਪਣਾ ਜੀਵਨ ਲੋਕ ਚੇਤਨਾ ਦੇ ਲੇਖੇ ਲਾਇਆ ਤੇ ਦੁਨੀਆਂ ਤੋਂ ਰੁਖ਼ਸਤ ਹੋਣ ਤੋਂ ਪਹਿਲਾਂ ਆਪਣਾ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਦੀ ਇੱਛਾ ਜਤਾਈ। ਜ਼ਿੰਦਗੀ ਨੇ ਆਖਰੀ ਕਰਵਟ ਲਈ ਤਾਂ ਕ੍ਰਿਸ਼ਨ ਬਰਗਾੜੀ ਉੱਤਰੀ ਭਾਰਤ 'ਚ ਆਪਣਾ ਮ੍ਰਿਤਕ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਵਾਲਾ ਪਹਿਲਾ ਵਿਅਕਤੀ ਬਣਿਆ। ਆਪਣੇ ਲੋਕ ਹਿਤੂ ਕਾਰਜਾਂ ਤੇ ਤਰਕਸ਼ੀਲ ਚੇਤਨਾ ਲਈ ਮਿਸਾਲੀ ਕੰਮ ਕਰਨ ਬਦਲੇ ਉਸਨੂੰ ਤਰਕਸ਼ੀਲ ਲਹਿਰ ਦੇ ਨਾਇਕ ਦਾ ਦਰਜਾ ਹਾਸਲ ਹੋਇਆ। ਭਾਵੇਂ ਸਰੀਰਕ ਰੂਪ ਵਿੱਚ ਉਹ ਸਾਡੇ ਦਰਮਿਆਨ ਨਹੀਂ ਹਨ, ਪਰ ਉਹਨਾਂ ਦੀਆਂ ਪਾਈਆਂ ਪੈੜਾਂ ਤਰਕਸ਼ੀਲ ਸੰਗੀ ਸਾਥੀਆਂ ਲਈ ਪ੍ਰੇਰਨਾ ਸ੍ਰੋਤ ਹਨ। ਰਾਹ ਦਰਸਾਵਾ ਹਨ। ਉਨ੍ਹਾਂ ਦਾ ਸਫ਼ਰ ਅੱਜ ਵੀ ਜਾਰੀ ਹੈ। ਕ੍ਰਿਸ਼ਨ ਬਰਗਾੜੀ ਦੇ ਅਧੂਰੇ ਕਾਰਜਾਂ ਨੂੰ ਪੂਰਾ ਕਰਨ ਲਈ ਵਿਗਿਆਨਕ ਸੋਚ ਨੂੰ ਲੋਕਾਂ ਦੀ ਸੋਚ ਦਾ ਹਿੱਸਾ ਬਣਾਉਣਾ ਸਾਡਾ ਅਹਿਦ ਹੈ।

***ਕ੍ਰਿਸ਼ਨ ਬਰਗਾੜੀ ਸੂਬਾਈ ਯਾਦਗਾਰੀ ਸਮਾਗਮ 7 ਫਰਵਰੀ 2021 ਵਿੱਚ ਤਰਕਸ਼ੀਲ ਭਵਨ, ਬਰਨਾਲਾ ਵਿਖੇ ਹੋਵੇਗਾ।***

ਸਲਾਮ ਜ਼ਿੰਦਗੀ:

## ਖ਼ੁਦ ਬੁਝਿਆ: ਹੋਰ ਜ਼ਿੰਦੜੀਆਂ ਰੁਸ਼ਨਾ ਗਿਆ



ਸੂਰਤ ਵਿੱਚ ਵਸਦੇ ਮਾਨਵਤਾ ਪ੍ਰੇਮੀ ਸੰਜੀਵ ਭਾਈ ਓਝਾ ਦਾ ਢਾਈ ਸਾਲਾਂ ਪੁੱਤਰ ਜੈਸ਼ ਦੂਸਰੀ ਮੰਜਿਲ ਤੋਂ ਡਿੱਗਣ ਕਾਰਣ ਡਾਕਟਰਾਂ ਵੱਲੋਂ ਦਿਮਾਗੀ ਮ੍ਰਿਤਕ ਐਲਾਨਿਆ ਗਿਆ। ਦੁੱਖ ਦੇ ਪਹਾੜ ਥੱਲੇ ਓਝਾ ਪਤੀ-ਪਤਨੀ ਨੇ ਹੌਂਸਲਾ ਨਹੀਂ ਹਾਰਿਆ। ਆਪਣੇ ਬੁਝ ਗਏ ਦੀਪ ਦੇ ਜਿਉਂਦੇ ਅੰਗਾਂ ਨਾਲ ਹੋਰ ਬਾਲਾਂ ਦੀ ਜ਼ਿੰਦਗੀ ਰੁਸ਼ਨਾਉਣ ਦਾ ਫੈਸਲਾ ਲਿਆ। ਜੈਸ਼ ਦਾ ਦਿਲ, ਫੇਫੜੇ, ਗੁਰਦੇ, ਜਿਗਰ ਤੇ ਅੱਖਾਂ ਸੂਰਤ ਦੀ ਚੈਰੀਟੇਬਲ ਸੰਸਥਾ ਡੋਨੇਟ ਲਾਈਫ ਰਾਹੀਂ ਲੋੜਵੰਦ ਬਾਲਾਂ ਨੂੰ ਦਿੱਤੇ ਗਏ। ਜੈਸ਼ ਦੇ ਬਲੱਡ ਗਰੁੱਪ ਵਿੱਚ ਦਿਲ ਤੇ ਫੇਫੜਿਆਂ ਨੂੰ ਟ੍ਰਾਂਸਪਲਾਂਟ ਕਰਨ ਲਈ ਕੋਈ ਬਾਲ ਰੋਗ ਡਾਕਟਰ ਨਾ ਹੋਣ ਕਾਰਣ ਉਸਦੇ ਅੰਗ ਚੇਨਈ ਦੇ ਇੱਕ ਹਸਪਤਾਲ ਵਿੱਚ ਦਾਖਲ ਵਿਦੇਸ਼ੀ ਬੱਚਿਆਂ ਨੂੰ ਦਿੱਤੇ ਗਏ। ਜੈਸ਼ ਦਾ ਦਿਲ ਰੂਸ ਤੇ ਫੇਫੜੇ ਯੂਕ੍ਰੇਨ ਦੇ ਚਾਰ ਸਾਲਾਂ ਬੱਚੇ ਲਈ ਟ੍ਰਾਂਸਪਲਾਂਟ ਕੀਤੇ ਗਏ। ਬਾਲ ਉਮਰੇ ਬੁਝੇ ਵੰਦਨ ਸ਼ਾਹ ਜੈਸ਼ ਦੇ ਸੱਤ ਅੰਗ ਹੋਰਨਾਂ ਬਾਲਾਂ ਦੀਆਂ ਜ਼ਿੰਦੜੀਆਂ ਰੁਸ਼ਨਾ ਗਏ। ਓਝਾ ਜੋੜੇ ਦੀ ਸੋਚ, ਸਬਰ ਤੇ ਹੌਂਸਲੇ ਨੂੰ ਸਲਾਮ।

***ਮੁੱਖ ਦਫ਼ਤਰ ਲਈ ਟੈਲੀਸਕੋਪ : ਤਰਕਸ਼ੀਲ ਆਗੂ ਸਰਬਜੀਤ ਉੱਖਲਾ ਪਟਿਆਲਾ ਨੇ ਗ੍ਰਹਿਆਂ ਨੂੰ ਨੇੜਿਓਂ ਵੇਖਣ ਲਈ ਮੁੱਖ ਦਫਤਰ, ਤਰਕਸ਼ੀਲ ਭਵਨ ਬਰਨਾਲਾ ਲਈ ਆਪਣੇ ਵੱਲੋਂ ਟੈਲੀਸਕੋਪ ਭੇਂਟ ਕੀਤਾ ਹੈ। ਸੂਬਾ ਕਮੇਟੀ ਦਿਲੀ ਧੰਨਵਾਦ ਕਰਦੀ ਹੈ।***

ਜਿਲਦ ਨੰ. 22 ਰਜਿ. ਨੰ. PUNPUN/2000/05393 ਅੰਕ : 1

## ਰਾਜਧਾਨੀ ਵਿਖੇ ਚੱਲ ਰਹੇ ਕਿਸਾਨ ਮੋਰਚੇ ਵਿੱਚ ਤਰਕਸ਼ੀਲਾਂ ਦੀ ਸ਼ਮੂਲੀਅਤ



ਸੂਬਾਈ ਤਰਕਸ਼ੀਲ ਆਗੂਆਂ ਦੀ ਹਾਜ਼ਰੀ ਵਿੱਚ ਤਰਕਸ਼ੀਲ ਸਾਹਿਤ ਵੈਨ ਤੋਂ 'ਖੇਤਾਂ ਦੇ ਪੁੱਤਰਾਂ' ਨੂੰ ਮੁਫ਼ਤ ਕਿਤਾਬਾਂ ਦੇਣ ਦਾ ਆਗਾਜ਼ : ਟਿਕਰੀ ਬਾਰਡਰ




ਤਰਕਸ਼ੀਲ ਕਾਫਲਾ ਮੋਰਚੇ ਵਿੱਚ ਸ਼ਾਮਲ ਹੁੰਦਾ ਹੋਇਆ।

(ਰਿਪੋਰਟ ਪੰਨਾ 45 'ਤੇ)



ਬਾਬਾ ਬੰਦਾ ਸਿੰਘ ਬਹਾਦਰ ਨਗਰ ਦੇ ਮੰਚ ਤੋਂ ਸੰਘਰਸ਼ੀ ਕਿਸਾਨਾਂ ਨੂੰ ਸੰਬੋਧਨ ਕਰਦੇ ਹੋਏ ਰਾਜਿੰਦਰ ਭਦੌੜ

## ਕਿਸਾਨ ਮੋਰਚੇ 'ਚ ਪੁਸਤਕਾਂ: ਦੂਸਰਾ ਪੜਾਅ

ਕਿਸਾਨ ਮੋਰਚੇ ਵਿੱਚ ਤਰਕਸ਼ੀਲ ਸਾਹਿਤ ਵੰਡਣ ਦੇ ਦੂਸਰੇ ਪੜਾਅ ਵਿੱਚ ਕਾਲੇ ਕਾਨੂੰਨਾਂ ਤੇ ਹੋਰ ਵਿਗਿਆਨਕ ਲੇਖਾਂ ਦੀ ਨਵੀਂ ਪੁਸਤਕ ਛਾਪ ਕੇ 15 ਜਨਵਰੀ 2021 ਤੱਕ ਸੰਘਰਸ਼ੀ ਕਿਸਾਨਾਂ ਤੱਕ ਪੁੱਜਦਾ ਕਰਨ ਦਾ ਪ੍ਰੋਗਰਾਮ ਹੈ। ਇਸ ਅਹਿਮ ਕਾਰਜ ਲਈ ਆਰਥਿਕ ਮੱਦਦ ਕਰਨਾ ਚਾਹੁੰਦੇ ਸਨੇਹੀ ਸੰਪਰਕ ਕਰਨ।

(ਸੰਪਰਕ: 98728 74620, 98769 53561)

If undelivered please return to :

**Tarksheel**
Tarksheel Bhawan, Tarksheel Chowk,
Sanghera By Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................